# ਅਡੋਲ ਬਾਲਸ਼ਵਿਕ

# ਨਤਾਸ਼ਾ

## ਇੱਕ ਔਰਤ ਮਜ਼ਦੂਰ ਜਥੇਬੰਦਕ ਦੀ ਸੰਖੇਪ ਜੀਵਨੀ

ਐਲ. ਕਾਤਾਸ਼ੇਵਾ



# ਅਡੋਲ ਬਾਲਸ਼ਵਿਕ ਨਤਾਸ਼ਾ

## ਇੱਕ ਔਰਤ ਮਜ਼ਦੂਰ ਜੱਥੇਬੰਦਕ

## ਦੀ ਸੰਖੇਪ ਜੀਵਨੀ

**ਐਲ. ਕਾਤਾਸ਼ੇਵਾ**



ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ, ਲੁਧਿਆਣਾ

(ਪੰਜਾਬੀ ਵਿਭਾਗ, ਰਾਹੁਲ ਫਾਉਂਡੇਸ਼ਨ, ਲਖਨਊ)

**ਅਨੁਵਾਦਕ — ਕਮਲ**

ਇਹ ਐਡੀਸ਼ਨ — ਸਤੰਬਰ 2011

ਟਾਈਟਲ ਕਵਰ — ਰਾਮਬਾਬੂ

ਪ੍ਰਕਾਸ਼ਕ : ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ, ਲੁਧਿਆਣਾ
(ਪੰਜਾਬੀ ਵਿਭਾਗ, ਰਾਹੁਲ ਫਾਉਂਡੇਸ਼ਨ, ਲਖਨਊ)

ਪਤਾ — 69, ਬਾਬਾ ਕਾ ਪੁਰਬਾ, ਪੇਪਰਮਿਲ ਰੋਡ,
ਨਿਸ਼ਾਤਗੰਜ, ਲਖਨਊ–226006

**ਕੀਮਤ** : 30 **ਰੁਪਏ**

# ਪ੍ਰਕਾਸ਼ਕ ਵੱਲੋਂ

ਕੋਈ ਵੀ ਸਮਾਜਿਕ ਬਦਲਾਅ ਅੱਧੀ ਅਬਾਦੀ ਦੀ ਸ਼ਮੂਲੀਅਤ ਤੋਂ ਬਿਨਾਂ ਸੰਭਵ ਨਹੀਂ ਹੋ ਸਕਦਾ। ਰੂਸ ਦੇ ਅਕੂਤਬਰ ਇਨਕਲਾਬ ਵਿੱਚ ਵੀ ਵੱਡੀ ਸੰਖਿਆਂ ਵਿੱਚ ਔਰਤਾਂ ਨੇ ਹਿੱਸਾ ਲਿਆ ਸੀ ਅਤੇ ਬਹਾਦਰੀ ਸਿਆਣਪ ਅਤੇ ਕੁਰਬਾਨੀ ਦੀਆਂ ਹਜ਼ਾਰਾਂ ਮਿਸਾਲਾਂ ਕਾਇਮ ਕੀਤੀਆਂ ਸਨ। ਇਨਕਲਾਬ ਦੇ ਹਰ ਮੋਰਚੇ ਤੇ ਔਰਤਾਂ ਨੇ ਮਰਦਾਂ ਦੇ ਨਾਲ ਮੋਢੇ ਨਾਲ ਮੋਢਾ ਲਾ ਕੇ ਕੰਮ ਕੀਤਾ ਸੀ।

ਇਨਕਲਾਬ ਲਈ ਮਜ਼ਦੂਰਾਂ ਨੂੰ ਜਥੇਬੰਦ, ਸਿੱਖਿਅਤ ਅਤੇ ਟਰੇਂਡ ਕਰਨ ਲਈ ਜਿਨ੍ਹਾਂ ਹਜ਼ਾਰਾਂ ਬਾਲਸ਼ਵਿਕ ਕਾਰਕੁੰਨਾਂ ਨੇ ਵਰ੍ਹਿਆਂ ਤੱਕ ਬੇਹੱਦ ਔਖੀਆਂ ਹਾਲਤਾਂ ਵਿੱਚ, ਜ਼ਬਰਦਸਤ ਕੁਰਬਾਨੀਆਂ ਭਰਿਆ ਜੀਵਨ ਜੀਉਂਦੇ ਹੋਏ ਕੰਮ ਕੀਤਾ, ਉਨ੍ਹਾਂ ਵਿੱਚ ਵੱਡੀ ਸੰਖਿਆਂ ਵਿੱਚ ਔਰਤਾਂ ਬਾਲਸ਼ਵਿਕ ਕਾਰਕੁੰਨ ਵੀ ਸਨ। ਅਜਿਹੀ ਹੀ ਇੱਕ ਮਜ਼ਦੂਰ ਜਥੇਬੰਦਕ ਸੀ ਨਤਾਸ਼ਾ ਕੋਂਕੋਰਦਿਆ ਸਮੋਈਲੋਵਾ। ਵਿਦਿਆਰਥੀ ਜੀਵਨ ਤੋਂ ਹੀ ਉਹ ਮਜ਼ਦੂਰਾਂ ਦਰਮਿਆਨ ਕੰਮ ਕਰਨ ਲੱਗੀ ਸੀ ਅਤੇ ਆਪਣੇ ਆਖਿਰੀ ਸਾਹ ਤੱਕ ਇਨਕਲਾਬ ਲਈ ਕੰਮ ਕਰਦੀ ਰਹੀ। ਇਨਕਲਾਬ ਦੇ ਠੀਕ ਬਾਅਦ ਦੇ ਸਾਲਾਂ ਵਿੱਚ ਮਜ਼ਦੂਰਾਂ ਦੇ ਰਾਜ ਨੂੰ ਉਖਾੜ ਸੁੱਟਣ ਦੀਆਂ ਸਾਜਿਸ਼ਾਂ ਵਿੱਚ ਲੱਗੇ ਪਿਛਾਖੜੀਆਂ ਦੀਆਂ ਕੋਸ਼ਿਸ਼ਾਂ ਨਾਲ ਜੂਝਦੇ ਹੋਏ ਮਜ਼ਦੂਰਾਂ ਦਰਮਿਆਨ ਇਨਕਲਾਬੀ ਪ੍ਰਚਾਰ ਦੇ ਕੰਮਾਂ ਦੌਰਾਨ ਹੈਜੇ ਨਾਲ ਉਨ੍ਹਾਂ ਦੀ ਮੌਤ ਹੋ ਗਈ।

ਨਤਾਸ਼ਾ ਸਮੋਈਲੋਵਾ ਨਿਵੇਕਲੀ ਨਿਰਸਵਾਰਥ ਭਾਵਨਾ ਵਾਲ਼ੀ, ਪਾਰਟੀ ਕਾਰਕੁੰਨ ਸੀ। ਉਹ ਇੱਕ ਵਧੀਆ, ਵਿਵਹਾਰਕ ਵਕਤਾ ਸੀ ਅਤੇ ਮਜ਼ਦੂਰ ਔਰਤਾਂ ਦਾ ਦਿਲ ਜਿਤਣਾ ਜਾਣਦੀ ਸੀ। ਉਹ ਬਿਲਕੁੱਲ ਸਾਦੀ ਪੋਸ਼ਾਕ ਪਾਉਂਦੀ ਸੀ ਅਤੇ ਸਰਲ ਵਰਤਾਓ ਕਰਦੀ ਸੀ, ਪਰ ਫ਼ੈਸਲਿਆਂ ਨੂੰ ਪੂਰੀ ਦ੍ਰਿੜਤਾ ਨਾਲ਼ ਲਾਗੂ ਕਰਦੀ ਸੀ – ਖ਼ੁਦ ਨਾਲ਼ ਅਤੇ ਦੂਸਰਿਆਂ ਨਾਲ਼ ਵੀ ਪੂਰੀ ਸਖ਼ਤੀ ਵਰਤਦੇ ਹੋਏ। ਉਸਦੀ ਇਹ ਸੰਖੇਪ ਜੀਵਨੀ ਅਤੇ ਉਸਦੇ ਛੋਟੇ ਪਰ ਸਰਗਰਮੀਆਂ ਭਰੇ ਜੀਵਨ ਦੀਆਂ ਘਟਨਾਵਾਂ, ਚਣੌਤੀਆਂ ਅਤੇ ਅਮਲੀ ਕੰਮਾਂ ਦੀ ਝਲਕ ਵੀ ਪੇਸ਼ ਕਰਦੀ ਹੈ। ਸਾਨੂੰ ਵਿਸ਼ਵਾਸ ਹੈ ਕਿ ਆਮ ਪਾਠਕ ਨੂੰ ਵੀ ਰੋਚਕ ਅਤੇ ਪ੍ਰੇਰਕ ਲੱਗੇਗੀ ਅਤੇ ਮਜ਼ਦੂਰਾਂ ਅਤੇ ਮਜ਼ਦੂਰ ਕਾਰਕੁੰਨਾਂ ਨੂੰ ਇਸ ਤੋਂ ਬੜਾ ਕੁੱਝ ਸਿੱਖਣ ਨੂੰ ਮਿਲੇਗਾ।

**ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ,**

**ਲੁਧਿਆਣਾ**

# ਤਤਕਰਾ

ਸਕੂਲ ਅਤੇ ਕਾਲਜ ਦੇ ਦਿਨ ........................................ 5

ਪਹਿਲੇ ਰੂਸੀ ਇਨਕਲਾਬ ਦੌਰਾਨ ਅਮਲੀ ਕੰਮ ........................................ 8

"ਅਡੋਲ ਬਾਲਸ਼ਵਿਕ" ਨਤਾਸ਼ਾ ........................................ 10

'ਪ੍ਰਾਵਦਾ' ਵਿੱਚ ਕੰਮ ........................................ 23

ਔਰਤ ਮਜ਼ਦੂਰਾਂ ਵਿੱਚ ਕੰਮ ਅਤੇ ਕੌਮਾਂਤਰੀ

ਔਰਤ ਦਿਵਸ ਦੇ ਆਯੋਜਨ ਦੀ ਤਿਆਰੀ ........................................ 27

ਨਤਾਸ਼ਾ, ਮਜ਼ਦੂਰ ਔਰਤ ਅਤੇ ਅਕਤੂਬਰ ਇਨਕਲਾਬ ........................................ 39

ਨਤਾਸ਼ਾ ਦੇ ਜੀਵਨ ਦਾ ਵਿਅਕਤੀਗਤ ਪੱਖ

ਅਤੇ ਇੱਕ ਸੱਚੇ ਬਾਲਸ਼ਵਿਕ ਦੀ ਸ਼ਹਾਦਤ ........................................ 59

ਪੂਰਕ ........................................ 68

# ਅਡੋਲ ਬਾਲਸ਼ਵਿਕ ਨਤਾਸ਼ਾ

## ਸਕੂਲ ਅਤੇ ਕਾਲਜ ਦੇ ਦਿਨ

ਪੇਸ਼ੇਵਰ ਇਨਕਲਾਬੀ ਬਾਲਸ਼ਵਿਕ ਕਾਂਕੋਰਦਿਆ ਨਿਕੋਲਾਯੇਵਨਾ ਗ੍ਰੋਮੋਵਾ – ਸਮੋਈਲੋਵਾ ਸਾਡੀ ਪਾਰਟੀ ਨਾਲ਼ ਉਸ ਵੇਲ਼ੇ ਜੁੜੀ ਜਦ ਲੈਨਿਨ ਦੀ ਲੀਡਰਸ਼ਿਪ ਵਿੱਚ ਪੁਰਾਣੇ ਬਾਲਸ਼ਵਿਕਾਂ ਦੀਆਂ ਬੁਨਿਆਦੀ ਸਫ਼ਾਂ ਤਿਆਰ ਕੀਤੀਆਂ ਜਾ ਰਹੀਆਂ ਸਨ। ਕਮਿਊਨਿਜ਼ਮ ਦੇ ਇਤਿਹਾਸ ਵਿੱਚ ਉਸ ਦਾ ਨਾਮ ਇੱਕ ਅਜਿਹੇ ਵਿਅਕਤੀ ਦੇ ਰੂਪ ਵਿੱਚ ਦਰਜ ਰਹੇਗਾ ਜਿਸਨੇ ਇਸ ਲੈਨਿਨਵਾਦੀ ਸਿਧਾਂਤ ’ਤੇ ਕੁਸ਼ਲਤਾ ਨਾਲ਼ ਅਮਲ ਕੀਤਾ ਕਿ ਮਜ਼ਦੂਰ ਜਮਾਤ ਦੇ ਸਭ ਤੋਂ ਪੱਛੜੇ ਤਬਕੇ ਨੂੰ ਲੜਾਕੂਆਂ ਦੀਆਂ ਸਫਾਂ ਵਿੱਚ ਸ਼ਾਮਿਲ ਕਰਨਾ, ਪ੍ਰੋਲੇਤਾਰੀ ਔਰਤਾਂ ਨੂੰ ਸਰਗਰਮ ਘੋਲ਼ ਵਿੱਚ ਲਿਆਉਣਾ ਜ਼ਰੂਰੀ ਹੈ।

ਕਾਮਰੇਡ ਸਮੋਈਲੋਵਾ ਇੱਕ ਪਾਦਰੀ ਦੀ ਧੀ ਸੀ ਅਤੇ ਭਾਵੇਂ ਉਸ ਦੀ ਸਮਾਜਿਕ ਪਿੱਠ–ਭੂਮੀ ਪ੍ਰੋਲੇਤਾਰੀ ਦੇ ਕੌਮਾਂਤਰੀ ਅਤੇ ਧਰਮ–ਵਿਰੋਧੀ ਵਿਚਾਰਾਂ ਦੇ ਉਲ਼ਟ ਸੀ, ਇਸਦੇ ਬਾਵਜੂਦ ਉਹ ਸਾਈਬੇਰੀਆ ਦੇ ਇਰਕੁਤਸਕ, ਜਿੱਥੇ ਉਨ੍ਹਾਂ ਦਾ ਜਨਮ ਹੋਇਆ ਸੀ, ਦੇ ਰੂਸੀ ਜੀਵਨ ਦੀਆਂ ਸਪੱਸ਼ਟ ਵਿਰੋਧਤਾਈਆਂ ਤੋਂ ਪ੍ਰਭਾਵਿਤ ਹੋਏ ਬਿਨਾਂ ਨਾ ਰਹਿ ਸਕੀ।

ਹਾਈ ਸਕੂਲ ਦੌਰਾਨ ਹੀ, ਕਾਮਰੇਡ ਸਮੋਈਲੋਵਾ ਨੌਜਵਾਨ ਇਨਕਲਾਬੀਆਂ ਦੇ ਇੱਕ ਸਮੂਹ ਦੇ ਸੰਪਰਕ ਵਿੱਚ ਆ ਗਈ। ਹਾਈ–ਸਕੂਲ ਦੀ ਪੜ੍ਹਾਈ ਪੂਰੀ ਕਰਨ ਦੇ ਬਾਅਦ ਉਹ ਆਪਣੀ ਸਿੱਖਿਆ ਪੂਰੀ ਕਰਨ ਲਈ ਸੇਂਟ ਪੀਟਰਜ਼ਬਰਗ ਗਈ। ਉਹ ਫੌਰਨ ਉਨ੍ਹਾਂ ‘ਰਾਜਧ੍ਰੋਹੀ’ ਵਿਦਿਆਰਥੀਆਂ ਦੀ ਜਮਾਤ ਵਿੱਚ ਸ਼ਾਮਿਲ ਹੋ ਗਈ ਜਿਨ੍ਹਾਂ ਨਾਲ਼ ਜਾਰਸ਼ਾਹੀ ਬੜੇ ਹਿੰਸਕ ਢੰਗ ਨਾਲ਼ ਨਿਬੜ ਰਹੀ ਸੀ।

ਉਹ ਇਨਕਲਾਬੀ ਉਭਾਰ ਦੇ ਉਸ ਦੌਰ ਵਿੱਚ ਸੇਂਟ ਪੀਟਰਜ਼ਬਰਗ ਪਹੁੰਚੀ ਜਦੋਂ ਮਜ਼ਦੂਰ ਜਮਾਤ ਇਨਕਲਾਬੀ ਘੋਲ਼ (1896 ਦੀਆਂ ਸੇਂਟ ਪੀਟਰਜ਼ਬਰਗ ਦੀਆਂ ਹੜਤਾਲਾਂ) ਦੇ ਮੰਚ ’ਤੇ ਪਹਿਲੀ ਵਾਰ ਆਮ ਤੋਂ ਵੱਧ ਊਰਜਾ ਨਾਲ਼ ਉਭਰਿਆ ਸੀ, ਜਦ ਜਾਰਸ਼ਾਹੀ ਸਰਕਾਰ ਨੇ ਇਨਕਲਾਬੀ ਵਿਦਿਆਰਥੀਆਂ ਦੀ ਮਾਰਕਸਵਾਦੀ ਵਿਚਾਰਧਾਰਾ ਦੇ ਰੂਪ ਵਿੱਚ ਅਚਨਚੇਤੇ ਇੱਕ ਨਵੇਂ ਦੁਸ਼ਮਣ ਦੀ ਪਛਾਣ ਕੀਤੀ ਸੀ।

ਕਾਮਰੇਡ ਸਮੋਈਲੋਵਾ ਖ਼ੁਦ ਨੂੰ ਆਮ ਨੌਜਵਾਨ ਲਹਿਰ ਤੋਂ ਵੱਖ ਨਾ ਰੱਖ ਸਕੀ। ਚੇਤਨਾ ਅਤੇ ਦ੍ਰਿੜ ਚਰਿੱਤਰ ਦੀ ਧਨੀ ਕਾਮਰੇਡ ਸਮੋਈਲੋਵਾ ਤੁਰੰਤ ਹੀ ਸੂਰਵੀਰਾਂ ਦੀਆਂ ਸਫਾਂ ਵਿੱਚ ਸ਼ਾਮਿਲ ਹੋ ਗਈ।

ਪੀਟਰ ਅਤੇ ਪਾਲ ਦੇ ਕਿਲ੍ਹੇ ਵਿੱਚ ਹੋਈ ਇੱਕ ਦਿਲ ਕੰਬਾਊ ਘਟਨਾ ਦੇ ਬਾਅਦ 1897 ਵਿੱਚ ਸਾਰੇ ਵਿਦਿਆਰਥੀ ਗੁੱਸੇ ਨਾਲ਼ ਭੜਕ ਉੱਠੇ। ਇੱਕ ਰਾਜਨੀਤਕ ਕੈਦੀ ਐੱਮ.

ਐੱਫ. ਵੇਤ੍ਰੋਵਾ ਨੇ ਇੱਕ ਲੈਂਪ ਦੇ ਮਿੱਟੀ ਦੇ ਤੇਲ ਨਾਲ਼ ਅਪਣੇ ਕੱਪੜੇ ਗਿੱਲੇ ਕਰਕੇ ਅੱਗ ਲਾ ਲਈ ਅਤੇ ਬੁਰੀ ਤਰ੍ਹਾਂ ਸੜ ਜਾਣ ਨਾਲ਼ ਉਸ ਦੀ ਮੌਤ ਹੋ ਗਈ। ਹਥਿਆਰਬੰਦ ਪੁਲਿਸ ਦੁਆਰਾ ਸਾਰੀਆਂ ਘਟਨਾਵਾਂ ਬਾਰੇ ਇਸੇ ਪ੍ਰਕਾਰ ਦੀ ਕਹਾਣੀ ਦੱਸੀ ਜਾਂਦੀ ਸੀ, ਪਰ ਵਿਦੇਸ਼ਾਂ ਵਿੱਚ ਇਹ ਚਰਚਾ ਸੀ ਕਿ ਬਦਸਲੂਕੀ ਦੇ ਬਾਅਦ ਵੇਤ੍ਰੋਵਾ ਨੂੰ ਜਿੰਦਾ ਸਾੜ ਦਿੱਤਾ ਗਿਆ ਸੀ। ਇਸ ਦਿਲ ਕੰਬਾਊ ਘਟਨਾ ਨੇ ਸਮੋਈਲੋਵਾ ’ਤੇ ਡੂੰਘਾ ਪ੍ਰਭਾਵ ਪਾਇਆ। ਵਿਦਿਆਰਥੀਆਂ ਨੇ ਇਸ ਦੇ ਵਿਰੋਧ ਵਿੱਚ ਵਿਖਾਵੇ ਕਰਨ ਅਤੇ ਸਾਰੀਆਂ ਯੂਨੀਵਰਸਿਟੀਆਂ ਦੇ ਸਾਰੇ ਵਿਦਿਆਰਥੀਆਂ ਨੂੰ ਜਗਾਉਣ ਦਾ ਸੰਕਲਪ ਕੀਤਾ। ਇੱਕ ਵਿਚਾਰ ਚਰਚਾ ਕਮਰੇ ’ਚ ਮੀਟਿੰਗ ਸੱਦੀ ਗਈ। ਇੱਕ “ਸਮਝਦਾਰ” ਵਿਦਿਆਰਥਣ ਨੇ ਵਿਰੋਧ ਵਿਖਾਵੇ ਅਯੋਜਿਤ ਕਰਨ ਦੇ ਖਿਲਾਫ਼ ਭਾਸ਼ਣ ਦਿੱਤਾ। ਉਸੇ ਸਮੇਂ ਇੱਕ ਦੂਸਰੀ ਵਿਦਿਆਰਥਣ, ਜਿਸਦੇ ਬਾਰੇ ਥੋੜ੍ਹੇ ਹੀ ਲੋਕ ਜਾਣਦੇ ਸਨ ਅਤੇ ਜੋ ਓਦੋਂ ਤੱਕ ਓਨੀ ਮਸ਼ਹੂਰ ਨਹੀਂ ਸੀ, ਫੌਰਨ ਮੰਚ ’ਤੇ ਆਈ। ਵਿਰੋਧ ਵਿਖਾਵੇ ਦਾ ਸੱਦਾ ਦਿੰਦੇ ਹੋਏ ਉਸਨੇ ਉੱਚੇ ਅਤੇ ਉਤੇਜਿਤ ਬੋਲਾਂ ਵਿੱਚ ਕਹਿਣਾ ਸ਼ੁਰੂ ਕੀਤਾ। ਉਹ ਸਮੋਈਲੋਵਾ ਸੀ। ਉਸਦੇ ਜੋਸ਼ੀਲੇ ਭਾਸ਼ਣ ਨੇ ਸ੍ਰੋਤਿਆਂ ਨੂੰ ਝੰਜੋੜ ਕੇ ਰੱਖ ਦਿੱਤਾ। ਸਭ ਨੇ ਵਿਰੋਧ ਵਿਖਾਵੇ ਦੇ ਪੱਖ ’ਚ ਵੋਟ ਦਿੱਤੇ।

ਸਮੋਈਲੋਵਾ ਦੀ ਜੁਝਾਰੂ ਭਾਵਨਾ ਨੇ ਖ਼ੁਦ ਨੂੰ ਸਿੱਧ ਕਰ ਦਿੱਤਾ ਸੀ। ਆਪਣੇ ਜੀਵਨ ਵਿੱਚ ਪਹਿਲੀ ਵਾਰ ਉਹ ਖੁੱਲ੍ਹੇ ਤੌਰ ’ਤੇ ਬੋਲੀ ਸੀ, ਜਿਸ ਦੀ ਖੁਦ ਉਸ ਨੂੰ ਵੀ ਉਮੀਦ ਨਹੀਂ ਸੀ।

ਉਸ ਪਹਿਲੇ ਭਾਸ਼ਣ ਨੇ ਉਸਦਾ ਭਾਵੀ ਜੀਵਨ ਤੈਅ ਕਰ ਦਿੱਤਾ। ਉਸ ਨੇ ਪੂੰਜੀਵਾਦੀ ਵਿਗਿਆਨ ਦੇ “ਗੰਭੀਰ ਅਧਿਐਨ” ਨੂੰ ਤਿਆਗ ਦਿੱਤਾ ਜਿਸ ਨੂੰ ਯੂਨੀਵਰਸਿਟੀਆਂ ਦੇ ਜਾਰਸ਼ਾਹੀ ਹਮਾਇਤੀ ਅਧਿਆਪਕਾਂ ਨੇ ਮੌਤ ਅਤੇ ਜਨਮ ਨਾਲ਼ੋਂ ਕੱਟ ਕੇ ਵੱਖ ਕਰ ਦਿੱਤਾ ਸੀ।

ਸਰਕਾਰ ਨੇ 1901 ਵਿੱਚ ਇਸ ਨੀਅਤ ਨਾਲ਼ ਕਾਨੂੰਨ ਪਾਸ ਕੀਤਾ ਕਿ ਗੜਬੜ ਕਰਨ ਵਾਲ਼ੇ ਵਿਦਿਆਰਥੀਆਂ ਨੂੰ ਲਾਜ਼ਮੀ ਭਰਤੀ ਦੇ ਤਹਿਤ ਫੌਰਨ ਫ਼ੌਜ ਵਿੱਚ ਭਰਤੀ ਕਰ ਦਿੱਤਾ ਜਾਵੇ। ਉਸ ਵਿਸ਼ਾਲ ਦੇਸ਼ ਵਿੱਚ ਜਿੱਥੇ ਸਿੱਖਿਅਤ ਲੋਕ ਅਗਿਆਨ ਅਤੇ ਅਨਪੜ੍ਹਤਾ ਦੇ ਸਾਗਰ ਵਿੱਚ ਬੂੰਦ ਵਾਂਗ ਸਨ, ਇਸ ਕਾਨੂੰਨ ਨੇ ਵਿਦਿਆਰਥੀਆਂ ਦੇ ਮਨ ਵਿੱਚ ਗੁੱਸੇ ਦੀ ਅੱਗ ਭੜਕਾ ਦਿੱਤੀ। ਪ੍ਰਤੀਰੋਧ ਕਰਨ ਵਾਲ਼ਿਆਂ ਵਿੱਚ ਸਮੋਈਲੋਵਾ ਵੀ ਸ਼ਾਮਿਲ ਸੀ।

ਸਿੱਟੇ ਵਜੋਂ ਉਸ ਦੇ ਕਮਰੇ ’ਤੇ ਛਾਪਾ ਮਾਰਿਆ ਗਿਆ, ਗ੍ਰਿਫਤਾਰ ਕਰਕੇ ਉਸਨੂੰ ਜੇਲ੍ਹ ਭੇਜਿਆ ਗਿਆ ਅਤੇ ਯੂਨੀਵਰਸਿਟੀ ਤੋਂ ਕੱਢ ਦਿੱਤਾ ਗਿਆ।

“16 ਫਰਵਰੀ, 1901 ਨੂੰ ਸੇਂਟ ਪੀਟਰਜ਼ਬਰਗ ਵਿਦਿਆਰਥੀ ਲਹਿਰ ਜਾਰੀ ਰੱਖਣ ਦੇ ਮੁੱਦੇ ’ਤੇ ਚਰਚਾ ਕਰਨ ਲਈ ਵਿਦਿਆਰਥਣ ਫੋਕਿਨਾ ਦੇ ਕਮਰੇ ’ਚ ਅਯੋਜਿਤ ਨੁਮਾਇੰਦਿਆਂ ਦੀ ਇੱਕ ਮੀਟਿੰਗ ’ਚੋਂ ਸਮੋਈਲੋਵਾ ਨੂੰ ਗ੍ਰਿਫਤਾਰ ਕਰ ਲਿਆ ਗਿਆ। ਸਮੋਈਲੋਵਾ ਦੇ ਕਮਰੇ ਦੀ ਤਲਾਸ਼ੀ ਦੌਰਾਨ ਕ੍ਰਾਵਚਿੰਸਕੀ ਦਾ ਪਾਬੰਦੀ ਲੱਗਿਆ ਨਾਵਲ ‘ਆਂਨਦ੍ਰੇ ਕੁਝੁਖੋਵ’, ਚੇਰਨੀਸ਼ੇਵਸਕੀ ਦਾ ਨਾਵਲ ‘ਕੀ ਕਰਨਾ ਲੋੜੀਏ ?’ ਅਤੇ ਇੱਕ

ਰਿਵਾਲਵਰ ਮਿਲ਼ਿਆ।"

ਦੋਸ਼ ਲਾਏ ਜਾਣ 'ਤੇ ਸਮੋਈਲੋਵਾ ਨੇ ਪ੍ਰਵਾਨ ਕੀਤਾ ਕਿ ਉਹ ਫੋਕਿਨਾ ਦੇ ਕਮਰੇ ਵਿੱਚ ਇਸ ਲਈ ਨਹੀਂ ਗਈ ਸੀ ਕਿ ਉਸ ਨਾਲ਼ ਜਾਣ ਪਛਾਣ ਸੀ ਸਗੋਂ ਇਸ ਲਈ ਗਈ ਸੀ ਕਿ ਉਸ ਨੂੰ ਪਤਾ ਸੀ ਕਿ ਵਿਦਿਆਰਥੀ ਉੱਥੇ ਇਕੱਠੇ ਹੁੰਦੇ ਸਨ। ਉਸ ਮੀਟਿੰਗ ਵਿੱਚ ਉਹਨਾਂ ਨੇ ਵਿਦਿਆਰਥੀ ਲਹਿਰ ਨੂੰ ਲੋਕਾਂ ਅਤੇ ਪ੍ਰੈੱਸ ਵੱਲੋਂ ਪੂਰੀ ਹਮਾਇਤ ਨਾ ਮਿਲਣ 'ਤੇ ਚਰਚਾ ਕੀਤੀ। ਉਨ੍ਹਾਂ ਨੂੰ ਉਹ ਕਿਤਾਬਾਂ ਇੱਕ ਵਿਦਿਆਰਥਣ ਤੋਂ ਮਿਲੀਆਂ ਸਨ ਅਤੇ ਰਿਵਾਲਵਰ ਉਹ ਸਾਈਬੇਰੀਆ ਤੋਂ ਲਿਆਂਦਾ ਸੀ ਇੱਥੇ ਉਸ ਨੇ ਉਹ ਸੁਰੱਖਿਆ ਲਈ ਰੱਖਿਆ ਸੀ। ਉਸ 'ਤੇ ਲਾਏ ਗਏ ਦੋਸ਼ ਤਿੰਨ ਮਹੀਨਿਆਂ ਬਾਅਦ ਰੱਦ ਹੋ ਗਏ, ਇਸ ਦੌਰਾਨ ਸਮੋਈਲੋਵਾ ਨੂੰ ਹਿਰਾਸਤ ਵਿੱਚ ਰੱਖਿਆ ਗਿਆ; ਪਰ ਉਸ ਨੂੰ ਯੂਨੀਵਰਸਿਟੀ ਛੱਡਣੀ ਪਈ।

ਤਿੰਨ ਮਹੀਨੇ ਦੀ ਇਸ ਸ਼ੁਰੂਆਤੀ ਕੈਦ ਨੇ ਸਮੋਈਲੋਵਾ ਨੂੰ ਇਹ ਦੇਖਣ ਦਾ ਮੌਕਾ ਦਿੱਤਾ ਕਿ ਜ਼ਾਰਸ਼ਾਹੀ ਦੀ ਅਸਲੀਅਤ ਕੀ ਸੀ ਅਤੇ ਇਸ ਵਿੱਚ ਸ਼ੱਕ ਨਹੀਂ ਕਿ ਇਸ ਤਜ਼ਰਬੇ ਨੇ ਇਨਕਲਾਬ ਲਈ ਆਪਣਾ ਜੀਵਨ ਸਮਰਪਿਤ ਦੇ ਉਸਦੇ ਫੈਸਲੇ ਨੂੰ ਹੋਰ ਵੀ ਮਜ਼ਬੂਤ ਕੀਤਾ। ਉਨ੍ਹਾਂ ਨੇ ਵਿਦੇਸ਼ ਜਾਣ ਅਤੇ ਅਲੱਗ ਅਤੇ ਤੁਲਨਾ ਵਿੱਚ ਵੱਧ ਅਜ਼ਾਦ ਹਾਲਤਾਂ ਵਿੱਚ ਆਪਣਾ ਅਧਿਐਨ ਜਾਰੀ ਰੱਖਣ ਦਾ ਫੈਸਲਾ ਕੀਤਾ, ਜਿਸ ਵਿੱਚ ਇੰਨਾ ਭਿਅੰਕਰ ਅੜਿੱਕਾ ਪੈ ਗਿਆ ਸੀ।

11 ਅਕਤੂਬਰ, 1902 ਨੂੰ ਉਹ ਪੈਰਿਸ ਲਈ ਰਵਾਨਾ ਹੋਈ। ਪੈਰਿਸ ਵਿੱਚ 'ਫ੍ਰੀ ਰਸ਼ਿਅਨ ਸਕੂਲ ਆਫ਼ ਸ਼ੋਸ਼ਲ ਸਾਇੰਸੇਜ' ਨਾਮ ਦਾ ਇੱਕ ਸਕੂਲ ਸੀ। ਉਸਦਾ ਸੰਚਾਲਨ ਬੁਰਜੂਆ ਉਦਾਰਵਾਦੀ ਪ੍ਰੋਫੈਸਰਾਂ ਦਾ ਇੱਕ ਸਮੂਹ ਕਰਦਾ ਸੀ, ਜਿਨ੍ਹਾਂ ਦੇ ਉਦਾਰ ਵਿਚਾਰਾਂ ਦੀ ਵਜ੍ਹਾ ਨਾਲ਼ ਰੂਸੀ ਯੂਨੀਵਰਸਿਟੀਆਂ ਵਿੱਚ ਉਨ੍ਹਾਂ ਦੇ ਪੜਾਉਣ 'ਤੇ ਪਾਬੰਦੀ ਲਗਾ ਦਿੱਤੀ ਗਈ ਸੀ। ਰੂਸੀ ਜੂਨੀਵਰਸਿਟੀਆਂ ਵਿੱਚ ਖੜੋਤ ਆ ਜਾਣ ਬਾਅਦ ਗਿਆਨ ਦੇ ਭੁੱਖੇ ਨੌਜਵਾਨਾਂ ਦੇ ਗਰੁੱਪ ਇਸ ਸਕੂਲ ਵਿੱਚ ਪਹੁੰਚਦੇ ਸਨ।

ਉਨ੍ਹੀਂ ਦਿਨੀ ਲੈਨਿਨ ਦਾ ਅਖ਼ਬਾਰ ਇਸਕਰਾ (ਚਿੰਗਾਰੀ) ਪੈਰਿਸ ਤੋਂ ਪ੍ਰਕਾਸ਼ਿਤ ਹੁੰਦਾ ਸੀ ਅਤੇ ਲੈਨਿਨ ਅਤੇ ਇਸ ਅਖ਼ਬਾਰ ਦੇ ਉਨ੍ਹਾਂ ਦੇ ਸਹਿਕਰਮੀ ਸੀ ਉਨ੍ਹਾਂ ਸਭ ਤੋਂ ਜ਼ਹੀਨ ਨੌਜਵਾਨਾਂ ਨੂੰ ਉਦਾਰਵਾਦੀ ਪ੍ਰੋਫੈਸਰਾਂ ਦੇ ਅਸਰ ਹੇਠੋਂ ਕੱਢਣ ਲਈ ਵਿਆਕੁਲ ਸਨ, ਜਿਨ੍ਹਾਂ ਨੇ ਜ਼ਾਰਸ਼ਾਹੀ ਦਾ ਜਬਰ ਝੱਲਿਆ ਸੀ ਅਤੇ ਉਸ ਤੋਂ ਬਚਣ ਲਈ ਪੈਰਿਸ ਆ ਗਏ ਸਨ। ਲਿਹਾਜਾ ਉਹ ਵੀ ਇਸ ਸਕੂਲ ਲੈਕਚਰ ਦਿੰਦੇ ਸਨ ਅਤੇ ਉਸਦਾ ਉਪਯੋਗ ਰੂਸ ਵਿੱਚ ਇਨਕਲਾਬੀ ਸਮਾਜਿਕ-ਜਮਹੂਰੀ ਮਜ਼ਦੂਰ ਭਾਈਚਾਰੇ ਵਿੱਚ ਕੰਮ ਕਰਨ ਵਾਸਤੇ ਪ੍ਰਚਾਰਕਾਂ ਦੀ ਟ੍ਰੇਨਿੰਗ ਦੇ ਛੋਟੇ-ਛੋਟੇ ਕੋਰਸ ਚਲਾਉਣ ਲਈ ਕਰਦੇ ਸਨ।

ਸਮੋਈਲੋਵਾ ਇਨ੍ਹਾਂ ਕੋਰਸਾਂ ਨਾਲ ਜੁੜੀ ਅਤੇ ਉਨ੍ਹਾਂ ਦੀ ਉਤਸ਼ਾਹੀ ਵਿਦਿਆਰਥਣ ਬਣ ਗਈ। ਇਵੇਂ ਉਸ ਨੂੰ ਮਾਰਕਸਵਾਦੀ ਅਧਿਐਨ ਦੇ ਸਕੂਲ ਵਿੱਚ ਪੜ੍ਹਨ ਅਤੇ ਖ਼ੁਦ ਲੈਨਿਨ ਦੀ ਪ੍ਰਤੱਖ ਰਹਿਨੁਮਾਹੀ ਵਿੱਚ ਸਿਧਾਂਤਕ ਟ੍ਰੇਨਿੰਗ ਹਾਸਲ ਕਰਨ ਵਧੀਆ ਮੌਕਾ ਮਿਲ ਗਿਆ।

# ਪਹਿਲੇ ਰੂਸੀ ਇਨਕਲਾਬ ਦੌਰਾਨ ਅਮਲੀ ਕੰਮ

# (ਤਵੇਰ, ਏਕਾਤੇਰਿਨੋਸਲਾਵ, ਓਦੇਸਾ,

# ਬਾਕੂ, ਮਾਸਕੋ ਅਤੇ ਹੋਰ ਕਸਬੇ)

ਸਮੋਈਲੋਵਾ ਨੂੰ ਅਮਲੀ ਕੰਮ ਦਾ ਪਹਿਲਾ ਤਜ਼ਰਬਾ ਤਵੇਰ ਵਿੱਚ ਮਿਲ਼ਿਆ ਜਿੱਥੇ ਉਹ 1903 ਦੀਆਂ ਗਰਮੀਆਂ ਵਿੱਚ ਆਰ ਐਸਡੀਐਲਪੀ (ਰੂਸੀ ਸਮਾਜਿਕ- ਜਮਹੂਰੀ ਮਜ਼ਦੂਰ ਪਾਰਟੀ) ਦੀ ਦੂਜੀ ਕਾਂਗਰਸ ਤੋਂ ਕੁੱਝ ਹੀ ਦਿਨ ਪਹਿਲਾਂ ਪੈਰਿਸ ਤੋਂ ਪਰਤਣ ਦੇ ਬਾਅਦ ਸਿੱਧੀ ਪਹੁੰਚੀ ਸੀ। (ਅੱਜਕੱਲ੍ਹ ਸਮਾਜਿਕ-ਜਮਹੂਰੀ ਸ਼ਬਦ ਦਾ ਅਰਥ ਨਕਲੀ ਕਮਿਊਨਿਸਟ ਹੁੰਦਾ ਹੈ, ਪਰ ਉਨ੍ਹੀਂ ਦਿਨੀਂ ਸੱਚੇ ਕਮਿਊਨਿਸਟ ਸਮਾਜਿਕ-ਜਮਹੂਰੀ ਹੀ ਕਹਾਉਂਦੇ ਸਨ। -ਅਨੁਵਾਦਕ)

ਸਮੋਈਲੋਵਾ ਦੇ ਤਵੇਰ ਪਹੁੰਚਣ ਤੋਂ ਥੋੜ੍ਹੇ ਹੀ ਦਿਨ ਪਹਿਲਾਂ ਆਰਐੱਸਡੀਐੱਲਪੀ ਦੀ ਤਵੇਰ ਕਮੇਟੀ 'ਤੇ ਛਾਪਾ ਮਾਰ ਕੇ ਉਸ ਦੇ ਜ਼ਿਆਦਾਤਰ ਮੈਂਬਰਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਸੀ। ਇਵੇਂ ਸਮੋਈਲੋਵਾ ਦਾ ਆਉਣਾ ਸਹੀ ਵੇਲ਼ੇ ਹੋਇਆ। ਉਹ ਕਮਜ਼ੋਰ ਪੈ ਗਈ ਸਮਾਜਿਕ- ਜਮਹੂਰੀ ਜੱਥੇਬੰਦੀ ਨੂੰ ਮਜ਼ਬੂਤ ਕਰਨ ਆਈ ਸੀ; ਜੋ ਵਿਦੇਸ਼ਾਂ ਤੋਂ ਇਸਕਰਾ ਦੁਆਰਾ ਭੇਜੇ ਜਾਣ ਵਾਲ਼ੇ ਨਿਰਦੇਸ਼ਾਂ ਦੇ ਤਹਿਤ ਸੰਘਰਸ਼ ਚਲਾ ਰਿਹਾ ਸੀ।

ਗ੍ਰਿਫ਼ਤਾਰੀ ਤੋਂ ਕਿਸੇ ਤਰ੍ਹਾਂ ਬਚ ਗਏ ਕਾਮਰੇਡਾਂ ਨੇ ਉਨ੍ਹਾਂ ਦਾ ਗਰਮਜੋਸ਼ੀ ਨਾਲ਼ ਸਵਾਗਤ ਕੀਤਾ ਅਤੇ ਜਲਦੀ ਹੀ ਉਹ ਕਮੇਟੀ ਦੀ ਮੈਂਬਰ ਚੁਣ ਲਈ ਗਈ। ਸਮੋਈਲੋਵਾ ਨੇ ਪਹਿਲੀ ਮੁਲਾਕਾਤ ਵਿੱਚ ਤਵੇਰ ਕਮੇਟੀ ਦੀ ਮੈਂਬਰ ਕਾਮਰੇਡ ਕੁੱਦੇਲੀ 'ਤੇ ਜੋ ਛਾਪ ਛੱਡੀ ਉਹ ਉਸਦਾ ਜ਼ਿਕਰ ਇਵੇਂ ਕਰਦੀ ਹੈ:

"ਉਹ ਨੌਜਵਾਨ ਲੜਕੀ ਸੀ", ਉਹ ਕਹਿੰਦੀ ਹੈ, "ਲੰਬੀ, ਛੋਟੀਆਂ-ਭੂਰੀਆਂ ਚਮਕੀਲੀਆਂ ਅੱਖਾਂ ਅਤੇ ਚਮਕਦਾਰ, ਧੁੱਪ ਨਾਲ਼ ਪੱਕੇ ਹੋ ਗਏ ਰੰਗ ਵਾਲ਼ੀ। ਉਸਦਾ ਚਿਹਰਾ ਮੋਹਰਾ ਵੱਖਰਾ ਸੀ ਅਤੇ ਉਸ ਦੇ ਤਿਰਛੇ ਭਰਵੱਟੇ ਉਸਨੂੰ ਕਿਸੇ ਹੱਦ ਤੱਕ ਮੰਗੋਲੀਆਈ ਜਾਂ ਚੀਨੀ ਸ਼ਕਲ- ਸੂਰਤ ਪ੍ਰਦਾਨ ਕਰਦੇ ਸਨ। ਕੁੱਲ ਮਿਲ਼ਾ ਕੇ ਉਹ ਇੱਕ ਹੱਸ- ਮੁੱਖ ਅਤੇ ਮਿਲਣਸਾਰ ਵਿਅਕਤੀ ਦਾ ਪ੍ਰਭਾਵ ਛੱਡਦੀ ਸੀ। ਉਸ ਨੂੰ ਦੇਖਣਾ ਅਨੰਦਦਾਇਕ ਹੁੰਦਾ ਸੀ। ਉਸ ਨੂੰ ਦੇਖ ਕੇ ਲੱਗਦਾ ਸੀ ਕਿ ਜਿਵੇਂ ਉਹ ਹਮੇਸ਼ਾ ਸੇਵਾ ਲਈ ਪੇਸ਼ ਹੋਵੇ, ਆਪਣੇ ਕੰਮ 'ਚ ਦਿਲੋਂ ਜਾਨ ਨਾਲ਼ ਲੱਗ ਜਾਣ ਲਈ ਤਿਆਰ ਹੋਵੇ।"

ਜ਼ਾਰਸ਼ਾਹੀ ਰੂਸ ਵਿੱਚ ਭੂਮੀਗਤ ਰਹਿ ਕੇ ਕੰਮ ਕਰਨ ਵਾਲ਼ੇ ਇਨਕਲਾਬੀਆਂ ਦੇ ਰਿਵਾਜ ਮੁਤਾਬਕ ਕਾਮਰੇਡ ਸਮੋਈਲੋਵਾ ਨੇ ਆਪਣੀ ਪਛਾਣ ਲੁਕਾਉਣ ਲਈ ਇੱਕ ਝੂਠਾ

ਨਾਮ ਰੱਖ ਲਿਆ। ਕਾਮਰੇਡ ਉਸ ਨੂੰ "ਨਤਾਸ਼ਾ" ਕਹਿਣ ਲੱਗੇ ਅਤੇ ਆਪਣੇ ਗੁਪਤ ਇਨਕਲਾਬੀ ਕੰਮ ਦੇ ਪੂਰੇ ਵਕਫ਼ੇ ਦੌਰਾਨ ਉਹ ਇਸੇ ਨਾਮ ਨਾਲ਼ ਜਾਣੀ ਜਾਂਦੀ ਰਹੀ।(ਭੂਮੀਗਤ ਜੀਵਨ ਦੇ ਸਮੇਂ ਦੀ ਚਰਚਾ ਕਰਦੇ ਸਮੇਂ ਅਸੀਂ ਸਮੋਈਲੋਵਾ ਨੂੰ "ਨਤਾਸ਼ਾ" ਹੀ ਕਹਾਂਗੇ।)

ਉਹ ਪ੍ਰਚਾਰ ਦਾ ਮਹੱਤਵ ਸਮਝਦੀ ਸੀ ਕਿਉਂਕਿ ਪੈਰਿਸ ਦੀਆਂ ਸਮਾਜਿਕ-ਜਮਹੂਰੀ ਕਲਾਸਾਂ ਵਿੱਚ ਉਸ ਨੂੰ ਇਸ ਦੀ ਟ੍ਰੇਨਿੰਗ ਮਿਲੀ ਸੀ ਅਤੇ ਇਸ ਲਈ ਵੀ ਕਿ ਤਵੇਰ ਕਮੇਟੀ ਵਿੱਚ ਕੰਮਾਂ ਵਿੱਚ ਪ੍ਰਚਾਰ ਸਭ ਤੋਂ ਕਮਜ਼ੋਰ ਸੀ।

ਤਵੇਰ ਕਮੇਟੀ ਦੇ ਮੈਂਬਰ ਦੀ ਹੈਸੀਅਤ ਨਾਲ਼ ਉਸ ਨੇ ਕਮੇਟੀ ਦੀ ਯੁੱਧਨੀਤਕ ਅਤੇ ਜੱਥੇਬੰਦਕ ਦਿਸ਼ਾ ਤੈਅ ਕਰਨ ਵਿੱਚ ਸ਼ਮੂਲੀਅਤ ਜਿਸ ਨੂੰ ਕਿ ਗ੍ਰਿਫਤਾਰੀਆਂ ਦੇ ਬਾਅਦ ਨਵੇਂ ਸਿਰੇ ਤੋਂ ਜੱਥੇਬੰਦ ਕੀਤੇ ਜਾਣ ਦੀ ਜ਼ਰੂਰਤ ਸੀ। ਜਿੱਥੇ ਉਸ ਨੇ ਫੌਰਨ ਸਾਬਤ ਕਰ ਵਿਖਾਇਆ ਕਿ ਉਸ ਨੂੰ **ਇਸਕਰਾ** ਦੀ ਜੱਥੇਬੰਦੀ ਸਬੰਧੀ ਯੋਜਨਾਵਾਂ ਵਿੱਚ ਮੁਹਾਰਤ ਹਾਸਲ ਹੈ, ਕਿ ਉਹ "ਦੋਸਤਾਂ ਦੇ ਦੁਖੀ ਹੋਣ" ਦੀ ਪਰਵਾਹ ਕੀਤੇ ਬਿਨਾ ਲਗਾਤਾਰ ਅਜਿਹੀਆਂ ਯੁੱਧਨੀਤੀਆਂ ਅਪਣਾਉਣ ਦੇ ਯੋਗ ਹੈ ਜਿਨ੍ਹਾਂ ਨੂੰ ਉਹ ਸਹੀ ਸਮਝਦੀ ਹੈ।

ਭਾਵੇਂ ਉਸ ਨੂੰ ਕੋਈ ਅਨੁਭਵ ਨਹੀਂ ਸੀ ਅਤੇ ਉਹ ਪਹਿਲੀ ਵਾਰ ਅਮਲੀ ਕੰਮ ਕਰ ਰਹੀ ਸੀ ਪਰ ਉਸ ਨੇ ਤਵੇਰ ਕਮੇਟੀ ਦੇ ਕੰਮਕਾਜ ਦੀਆਂ ਕਮੀਆਂ ਨੂੰ ਸਮਝ ਲਿਆ – ਉਸਦੀ ਖਿੰਡਵੀਂ ਪ੍ਰਕਿਰਤੀ, ਲਗਾਤਾਰਤਾ ਦੀ ਘਾਟ ਅਤੇ ਉਨ੍ਹਾਂ ਦੂਸਰੀਆਂ ਕਮੀਆਂ ਨੂੰ ਜਿਨ੍ਹਾਂ ਦਾ ਜ਼ਿਕਰ ਲੈਨਿਨ ਦੇ **ਇਸਕਰਾ** ਨੇ ਕੀਤਾ ਸੀ।

ਨਤਾਸ਼ਾ ਦੇ ਤਵੇਰ ਆਉਣ ਦੇ ਥੋੜ੍ਹੇ ਦਿਨਾਂ ਬਾਅਦ ਦੂਸਰੀ ਕਾਂਗਰਸ ਵਿੱਚ, ਜਿਸਦਾ ਅਯੋਜਨ 1903 ਵਿੱਚ ਵਿਦੇਸ਼ ਵਿੱਚ ਹੋਇਆ, ਆਰਐੱਸਡੀਐੱਲਪੀ ਬਾਲਸ਼ਵਿਕ ਅਤੇ ਮੈਨਸ਼ਵਿਕ, ਦੋ ਧੜਿਆਂ ਵਿੱਚ ਵੰਡੀ ਗਈ। ਵੰਡ ਦੀ ਖਬਰ ਮਿਲਣ 'ਤੇ ਆਰਐੱਲਡੀਐੱਸਪੀ ਦੀ ਤਵੇਰ ਕਮੇਟੀ ਅਤੇ ਪੂਰੀ ਜੱਥੇਬੰਦੀ ਲੈਨਿਨ ਦੀ ਲੀਡਰਸ਼ਿਪ ਦੇ ਪੈਰੋਕਾਰ ਇਨਕਲਾਬੀ ਮਾਰਕਸਵਾਦੀ ਧੜੇ ਵਿੱਚ ਸ਼ਾਮਿਲ ਹੋ ਗਈ ਅਤੇ ਉਸਦੇ ਬਾਅਦ ਤੋਂ ਖ਼ੁਦ ਨੂੰ ਬਾਲਸ਼ਵਿਕ ਕਹਿਣ ਲੱਗੀ। ਨਤਾਸ਼ਾ ਵੀ ਬਾਲਸ਼ਵਿਕਾਂ ਦੇ ਨਾਲ਼ ਜੁੜ ਗਈ।

ਪਰ ਉਸ ਨੂੰ ਜਲਦੀ ਹੀ ਤਵੇਰ ਛੱਡਣਾ ਪਿਆ। ਉਹ ਨੇ ਆਪਣੇ ਪ੍ਰਚਾਰ ਕੰਮ ਨੂੰ ਅਜੇ ਵਧਾਉਣਾ ਸ਼ੁਰੂ ਹੀ ਕੀਤਾ ਸੀ ਕਿ ਸਰਦੀ ਦਾ ਮੌਸਮ ਆ ਗਿਆ, ਅਤੇ ਸਰਦੀਆਂ ਦੇ ਮੌਸਮ ਵਿੱਚ ਜੰਗਲਾਂ ਵਿੱਚ ਮੀਟਿੰਗਾਂ ਅਯੋਜਿਤ ਨਹੀਂ ਕੀਤੀਆਂ ਜਾ ਸਕਦੀਆਂ ਸਨ ਅਤੇ ਉਸ ਦੇ ਸਾਹਮਣੇ ਇਹ ਸਵਾਲ ਉੱਠ ਖੜਾ ਹੋਇਆ ਕਿ ਆਪਣੀਆਂ ਮੀਟਿੰਗਾਂ ਉਹ ਕਿੱਥੇ ਕਰਿਆ ਕਰਨ। ਕਿਉਂਕਿ ਮਜ਼ਦੂਰਾਂ ਨਾਲ਼ ਬਹੁਤ ਹੀ ਘੱਟ ਸੰਪਰਕ ਸੀ ਇਸ ਲਈ ਜੋ ਵੀ ਕਮਰਾ ਦੇ ਸਕਦਾ ਸੀ ਉਸ ਨੂੰ ਉਹ ਪ੍ਰਵਾਨ ਕਰਨਾ ਪੈਂਦਾ ਸੀ। ਉਨ੍ਹਾਂ ਦੇ ਸਮੂਹ ਵਿੱਚ ਵੜ ਆਏ ਇੱਕ ਗੱਦਾਰ ਨੇ ਹਥਿਆਰਬੰਦ ਪੁਲਿਸ ਨੂੰ ਉਸ ਬਾਰੇ ਦੱਸ ਦਿੱਤਾ ਅਤੇ ਨਤਾਸ਼ਾ ਨੂੰ ਭੂਮੀਗਤ ਹੋਣਾ ਪਿਆ। ਸੰਯੋਗ ਨਾਲ਼ ਮਜ਼ਦੂਰਾਂ ਨੇ ਉਸ ਗੱਦਾਰ ਨੂੰ ਮਾਰ ਸੁੱਟਿਆ।

ਉਸ ਦੇ ਭੂਮੀਗਤ ਰਹਿ ਕੇ ਕੰਮ ਕਰਨ ਦੀ ਅਗਲੀ ਥਾਂ ਏਕਾਤੇਰਿਨੋਸਲੋਵ (ਹੁਣ ਦਨੀਪ੍ਰੋਪੇਤ੍ਰੋਵਸਕ) ਸੀ। ਇੱਥੋਂ ਦੇ ਹਾਲਤ ਤਵੇਰ ਤੋਂ ਬਿਲਕੁੱਲ ਅਲੱਗ ਸੀ। ਤਵੇਰ ਉੱਤਰੀ

ਰੂਸ ਦੇ ਕੱਪੜਾ ਉਦਯੋਗ ਖੇਤਰ ਵਿੱਚ ਸਥਿਤ ਸੀ ਜਿੱਥੇ ਦੱਖਣ ਦੇ ਖਾਣ ਅਤੇ ਧਾਤੂ ਉਦਯੋਗ, ਏਕਾਤੇਰਿਨੋਸਲੋਵ ਜਿਸਦਾ ਕੇਂਦਰ ਸੀ, ਦੇ ਮੁਕਾਬਲੇ ਮਜ਼ਦੂਰਾਂ ਦਾ ਵੱਧ ਸ਼ੋਸ਼ਣ ਹੁੰਦਾ ਸੀ। ਉੱਤਰੀ ਕੱਪੜਾ ਖੇਤਰ ਵਿੱਚ ਮਜ਼ਦੂਰੀ ਸਭ ਤੋਂ ਘੱਟ ਸੀ ਅਤੇ ਚੌਦਾਂ-ਸੋਲਾਂ ਘੰਟੇ ਕੰਮ ਕਰਨਾ ਪੈਂਦਾ ਸੀ ਅਤੇ ਤਵੇਰ ਦੀ ਜੱਥੇਬੰਦੀ ਸਮੇਤ ਸਮੁੱਚੀ ਨਾਰਦਨ ਵਰਕਜ਼ ਯੂਨੀਅਨ ਲੈਨਿਨ ਅਤੇ **ਇਸਕਰਾ** ਦੀ ਬਣਾਈਆਂ ਹੋਈਆਂ ਨੀਤੀਆਂ 'ਤੇ ਅਮਲ ਕਰਦੀ ਸੀ।

ਦੂਸਰੇ ਪਾਸੇ, ਦੱਖਣ ਵਿੱਚ ਵਿਦੇਸ਼ੀ ਪੂੰਜੀ ਦੀ ਬਦੌਲਤ ਪੂੰਜੀਵਾਦੀ ਵਿਕਾਸ ਵੱਧ ਹੋਇਆ ਸੀ, ਲੋਹਾ ਅਤੇ ਇਸਪਾਤ ਉਦਯੋਗ ਬੜਾ ਵਿਕਸਿਤ ਸੀ। ਉੱਥੋਂ ਦੇ ਮਜ਼ਦੂਰਾਂ ਦੀ ਹਾਲਤ ਉੱਤਰ ਦੇ ਕੱਪੜਾ ਉਦਯੋਗ ਦੇ ਮਜ਼ਦੂਰਾਂ ਨਾਲ਼ੋਂ ਕਾਫੀ ਬਿਹਤਰ ਸੀ। ਅਜਿਹੇ 'ਚ ਇੱਥੇ ਹਾਲਤ ਵੱਧ ਗੁੰਝਲਦਾਰ ਸੀ ਅਤੇ ਮੈਨਸ਼ਵਿਕ ਪ੍ਰਭਾਵ ਵੀ ਵੱਧ ਸੀ। ਖ਼ਾਸ ਤੌਰ 'ਤੇ ਨੱਬੇ ਦੇ ਦਹਾਕੇ ਦੀ ਉਦਯੋਗਿਕ ਤੇਜ਼ੀ ਦੌਰਾਨ ਜਦੋਂ ਰੇਲ ਮਾਰਗ ਦੇ ਤੇਜ਼ ਉਸਾਰੀ ਦੀ ਵਜ੍ਹਾ ਨਾਲ਼ ਰੇਲਾਂ ਦੇ ਵੱਡੇ- ਵੱਡੇ ਆਰਡਰ ਪੂਰੇ ਕੀਤੇ ਜਾ ਰਹੇ ਸਨ, ਦੱਖਣ ਦੇ ਮਜ਼ਦੂਰਾਂ ਦੀ ਹਾਲਤ ਉੱਤਰ ਦੇ ਕੱਪੜਾ ਉਦਯੋਗ ਮਜ਼ਦੂਰਾਂ ਦੇ ਮੁਕਾਬਲੇ ਕਾਫੀ ਬਿਹਤਰ ਸੀ- ਉਨ੍ਹਾਂ ਨੂੰ ਤਨਖਾਹ ਵੱਧ ਮਿਲਦੀ ਸੀ, ਕੰਮ ਦੇ ਘੰਟੇ ਘੱਟ ਸਨ, ਵਗੈਰਾ।

ਪਰ ਨਤਾਸ਼ਾ ਦੇ ਪਹੁੰਚਣ ਦੇ ਥੋੜ੍ਹੇ ਹੀ ਦਿਨ ਪਹਿਲਾਂ ਇਸ ਜਿਲ੍ਹੇ ਦੇ ਮਜ਼ਦੂਰਾਂ ਨੇ ਰੂਸੀ ਮਜ਼ਦੂਰ ਲਹਿਰ ਦੇ ਇਤਿਹਾਸ ਵਿੱਚ ਇੱਕ ਗੌਰਵਸ਼ਾਲੀ ਪੰਨਾ ਜੋੜਿਆ ਸੀ। ਉਨ੍ਹਾਂ ਨੇ ਲਾਲ ਝੰਡੇ ਨਾਲ਼ "ਜ਼ਾਰਸ਼ਾਹੀ ਮੁਰਦਾਬਾਦ" "ਕੰਮ ਦੇ ਘੰਟੇ ਅੱਠ ਕਰੋ"- ਵਰਗੇ ਨਾਅਰੇ ਲਗਾਉਂਦੇ ਹੋਏ ਸਿਲਸਿਲੇਵਾਰ ਕਈ ਹੜਤਾਲਾਂ ਅਤੇ ਮੁਜ਼ਾਹਰੇ ਕੀਤੇ ਸਨ। ਪੁਲਿਸ ਅਤੇ ਫ਼ੌਜ ਨਾਲ਼ ਕਈ ਝੜਪਾਂ ਹੋਈਆ ਸਨ ਜਿਨ੍ਹਾਂ ਵਿੱਚ ਕਿੰਨੇ ਹੀ ਲੋਕ ਮਾਰੇ ਗਏ ਸਨ ਅਤੇ ਜਖ਼ਮੀ ਹੋਏ ਸਨ ਅਤੇ ਜੇਲ੍ਹਾਂ ਕੈਦੀਆਂ ਨਾਲ਼ ਭਰ ਗਈਆਂ ਸਨ ਜਿਨ੍ਹਾਂ ਨਾਲ਼ ਬਰਬਰ ਦੁਰ-ਵਿਵਹਾਰ ਕੀਤਾ ਗਿਆ।

## "ਅਡੋਲ ਬਾਲਸ਼ਵਿਕ" ਨਤਾਸ਼ਾ

ਆਮ ਤੌਰ 'ਤੇ ਹਾਲਾਤ ਔਖੇ ਸਨ ਅਤੇ ਭਾਵੇਂ ਵੱਡੇ ਕਾਰਖਾਨਿਆਂ ਦੇ ਮਜ਼ਦੂਰ ਬਾਲਸ਼ਵਿਕਾਂ ਨਾਲ਼ ਹਮਦਰਦੀ ਰੱਖਦੇ ਸਨ ਪਰ ਸ਼ਹਿਰੀ ਜਿਲ੍ਹਿਆਂ ਵਿੱਚ ਮੈਨਸ਼ਵਿਕਾਂ ਦੀ ਭਰਮਾਰ ਸੀ। ਇਨ੍ਹਾਂ ਔਖੀਆਂ ਹਾਲਤਾਂ ਵਿੱਚ ਨਤਾਸ਼ਾ ਨੇ ਖੁਦ ਨੂੰ ਅਜਿੱਤ ਬਾਲਸ਼ਵਿਕ ਸਾਬਤ ਕੀਤਾ ਅਤੇ ਆਖਰੀ ਸਾਹ ਤੱਕ ਉਸੇ ਤਰ੍ਹਾਂ ਬਣੀ ਰਹੀ। ਜਦੋਂ ਨਤਾਸ਼ਾ ਏਕਾਤੇਰਿਨੋਸਲਾਵ ਵਿੱਚ ਕੰਮ ਕਰ ਰਹੀ ਸੀ ਉਸ ਵੇਲ਼ੇ ਏਕਾਤੇਰਿਨੋਸਲਾਵ ਕਮੇਟੀ ਦੇ ਮੈਂਬਰ ਰਹੇ ਕਾਮਰੇਡ ਏਗੋਰੋਵ ਉਨ੍ਹਾਂ ਦੀ ਸਰਗਰਮੀਆਂ ਦਾ ਇਸ ਤਰ੍ਹਾਂ ਵੇਰਵਾ ਦਿੰਦੇ ਹਨ:

"ਮੈਂ ਜੱਥੇਬੰਦੀ ਦੇ ਕੰਮ ਕਰਦਾ ਸੀ ਜਦੋਂ ਕਿ ਨਤਾਸ਼ਾ ਪ੍ਰਚਾਰ ਅਤੇ ਕਸਬੇ ਵਿੱਚ ਸੰਪਰਕ ਦਾ ਕੰਮ ਕਰਦੀ ਸੀ। ਔਖਾ ਵੇਲ਼ਾ ਸੀ ਉਹ। ਅਸੀਂ ਸ਼ਾਮ ਦੇ ਵੇਲ਼ੇ ਜੱਥੇਬੰਦੀ ਦੇ ਅਤੇ ਪ੍ਰਚਾਰ ਦੇ ਕੰਮ ਕਰਦੇ ਸਾਂ ਜਦੋਂ ਕਿ ਰਾਤ ਨੂੰ, ਜਦੋਂ ਅਸੀਂ ਥੱਕੇ ਹੁੰਦੇ ਸਾਂ, ਅਸੀਂ ਆਮ ਕਰਕੇ

ਬੈਠ ਕੇ ਪਰਚੇ ਤਿਆਰ ਕਰਦੇ ਸਾਂ। ਨਤਾਸ਼ਾ ਮੈਨੂੰ ਉਕਸਾਉਂਦੀ ਰਹਿੰਦੀ। ਮੈਂ ਆਮ ਕਰਕੇ ਥਕਾਵਟ ਨਾਲ਼ ਚੂਰ ਹੋ ਕੇ ਸਿਰ ਹਿਲਾਉਂਦਾ ਰਹਿੰਦਾ ਅਤੇ ਮੇਰੇ ਦਿਮਾਗ ਵਿੱਚ ਕੋਈ ਵਿਚਾਰ ਹੀ ਨਾ ਆਉਂਦਾ। ਉਸਦੇ ਬਾਅਦ ਆਪਣਾ ਓਵਰਕੋਟ ਫਰਸ਼ ਤੇ ਵਿਛਾ ਕੇ ਮੈਂ ਉਸ ਤੇ ਲੇਟ ਜਾਂਦਾ। ਸਵੇਰੇ ਨਤਾਸ਼ਾ ਮੈਨੂੰ ਜਗਾਉਂਦੀ ਅਤੇ ਮੁੜ ਤੋਂ ਕੰਮ ਲਈ ਤਿਆਰ ਕਰਦੀ। ਇਨ੍ਹਾਂ ਕੰਮਾਂ ਦੇ ਇਲਾਵਾ ਸਾਨੂੰ ਮੈਨਸ਼ਵਿਕਾ ਨਾਲ ਵੀ ਲੜਨਾ ਪਿਆ ਸੀ ਜੋ ਜਥੇਬੰਦੀ ਨੂੰ ਆਪਣੇ ਹੱਥਾਂ ਹੇਠ ਕਰ ਲੈਣਾ ਚਾਹੁੰਦੇ ਸਨ। ਇਹ ਔਖੀ ਅਤੇ ਅੜੀਅਲ ਲੜਾਈ ਸੀ ਕਿਉਂਕਿ ਕਮੇਟੀ ਵਿੱਚ ਕੁੱਝ ਢਿੱਲੇ-ਪੋਲੇ ਤੱਤ ਸਨ ਜੋ ਮੈਨਸ਼ਵਿਕਾਂ ਦੇ ਸੰਪਰਕ ਵਿੱਚ ਸਨ। ਉਨ੍ਹਾਂ ਦੀ ਯੁੱਧ ਨੀਤੀ ਇਹ ਸੀ ਕਿ ਏਕਾਤੇਰਿਨੋਸਲੋਵ ਵਿੱਚ ਜੋ ਵੀ ਮੈਨਸ਼ਵਿਕ ਆ ਜਾਵੇ ਉਸ ਨੂੰ ਮਜ਼ਦੂਰ ਜਥੇਬੰਦੀਆਂ ਵਿੱਚ ਵਾੜ ਦਿੱਤਾ ਜਾਵੇ। ਨਤਾਸ਼ਾ ਅਤੇ ਮੈਂ ਇਨ੍ਹਾਂ ਹਮਲਿਆਂ ਨੂੰ ਨਾਕਾਮ ਕਰਕੇ ਮਜ਼ਦੂਰ ਜੱਥੇਬੰਦੀਆਂ ਤੇ ਆਪਣਾ ਪ੍ਰਭਾਵ ਬਣਾਈ ਰੱਖਣਾ ਸੀ। ਫੈਕਟਰੀ ਵਾਲੇ ਜਿਲ੍ਹਿਆਂ ਵਿੱਚ ਆਪਣਾ ਪ੍ਰਭਾਵ ਬਣਾਈ ਰੱਖਣ ਲਈ ਸਾਨੂੰ ਆਪਣਾ ਪੂਰਾ ਜ਼ੋਰ ਲਗਾਉਣਾ ਪਿਆ। ਪਰ ਅਸੀਂ ਕਾਮਯਾਬ ਰਹੇ। ਨਤਾਸ਼ਾ ਨੇ ਮਜ਼ਦੂਰ ਸਮੂਹਾਂ ਦਰਮਿਆਨ ਆਪਣੀਆਂ ਸਰਗਰਮੀਆਂ ਚਲਾਉਣ ਵਿੱਚ ਆਪਣੀ ਸਾਰੀ ਊਰਜਾ ਤੇ ਤਾਕਤ ਝੋਕ ਦਿੱਤੀ। ਸਾਡੀ ਹਰ ਸ਼ਾਮ ਇਸ ਕੰਮ ਲਈ ਸਮਰਪਿਤ ਸੀ। ਇਸਦੇ ਇਲਾਵਾ ਸਾਨੂੰ ਇੱਕ ਛਾਪਖਾਨਾ ਅਤੇ ਛੱਪੀ ਸਮੱਗਰੀ ਦੀ ਵੰਡ ਲਈ ਤਕਨੀਕੀ ਮਸ਼ੀਨਰੀ ਦਾ ਵੀ ਬੰਦੋਬਸਤ ਕਰਨਾ ਸੀ। ਮੈਨੂੰ ਯਾਦ ਹੈ ਕਿ ਕਾਮਰੇਡਾਂ ਦੀ ਅੱਲ੍ਹੜਪੁਣੇ ਕਰਕੇ ਛਪੀ ਸਮੱਗਰੀ ਦੀ ਪਹਿਲੀ ਖੇਪ ਦਾ ਨੁਕਸਾਨ ਹੋ ਗਿਆ ਸੀ। ਅਤੇ ਸਾਨੂੰ ਘੋਰ ਨਿਰਾਸ਼ਾ ਹੋਈ ਸੀ। ਸੱਚ ਹੈ ਕਿ ਉਹ ਸਾਡਾ ਸਾਰਾ ਸਾਹਿਤ ਨਹੀਂ ਸੀ ਪਰ ਹਜ਼ਾਰਾਂ ਨਕਲਾਂ ਬੇਕਾਰ ਹੋ ਗਈਆਂ ਸਨ। ਪਰ ਸਾਡੀ ਜਿੱਤ ਇਹ ਸੀ ਕਿ ਉਸੇ ਦਿਨ, ਹਥਿਆਰਬੰਦ ਪੁਲਸੀਆਂ ਨੂੰ ਚਕਮਾ ਦੇ ਕੇ ਫੈਕਟਰੀਆਂ ਵਿੱਚ ਵੱਡੀ ਗਿਣਤੀ ਵਿੱਚ ਬਚੇ ਪਰਚੇ ਵੰਡ ਦਿੱਤੇ ਗਏ। ਪਰਚਿਆਂ ਦੀ ਉਹ ਖੇਪ ਦੁਰਘਟਨਾ ਸਾਡੇ ਹੱਥੋਂ ਨਿਕਲ ਗਈ ਸੀ। ਹੋਇਆ ਇਹ ਸੀ ਕਿ ਚੌਕਸੀ ਕਰ ਰਹੇ ਇੱਕ ਪੁਲਿਸ-ਮੁਲਾਜ਼ਮ ਨੇ ਪਰਚਿਆਂ ਨੂੰ ਅੰਦਰ ਲਿਆਉਂਦੇ ਸਾਨੂੰ ਦੇਖ ਲਿਆ ਅਤੇ ਉਸਨੂੰ ਸ਼ੱਕ ਹੋਇਆ ਕਿ ਉਹ ਚੋਰੀ ਦਾ ਮਾਲ ਹੈ ਅਤੇ ਪੁਲਿਸ ਨੇ ਘਰ ਤੇ ਛਾਪਾ ਮਾਰ ਦਿੱਤਾ।

"ਏਕਾਤੇਰਿਨੋਸਲੋਵ ਵਿੱਚ ਨਤਾਸ਼ਾ ਆਪਣੇ ਨਿੱਜੀ ਪਾਸਪੋਰਟ ' ਤੇ ਰਹਿ ਰਹੀ ਸੀ। ਤਵੇਰ ਵਾਲ਼ੇ ਮਾਮਲੇ ਤੇ ਪੁਲਿਸ ਵਿਭਾਗ ਵੱਲੋਂ ਜਾਰੀ ਸਰਕੂਲਰ ਦੁਆਰਾ ਉਸਦੇ ਬਾਰੇ ਜਾਣਕਾਰੀ ਹਾਸਲ ਕਰਕੇ ਹਥਿਆਰਬੰਦ ਪੁਲਿਸ ਉਸਦੇ ਪਿੱਛੇ ਲੱਗ ਗਈ। ਮੈਂ ਉਸ ਨੂੰ ਇੱਕ ਗੈਰ-ਕਾਨੂੰਨੀ ਪਾਸਪੋਰਟ ਬਣਵਾ ਲੈਣ ਦੀ ਬੇਨਤੀ ਕੀਤੀ ਅਤੇ ਤਕਰੀਬਨ ਉਸ ਨੂੰ ਰਾਜੀ ਕਰ ਲਿਆ ਪਰ ਓਦੋਂ ਤੱਕ ਦੇਰ ਹੋ ਚੁੱਕੀ ਸੀ। ਉਸ ਨੂੰ ਗ੍ਰਿਫ਼ਤਾਰ ਕਰਕੇ ਤਵੇਰ ਲੈ ਜਾਇਆ ਗਿਆ ਜਿੱਥੇ ਉਸਦੇ ਖਿਲਾਫ਼ ਤਵੇਰ ਅਤੇ ਏਕਾਤੇਰਿਨੋਸਲੋਵ ਦੇ ਮਾਮਲਿਆ ਵਿੱਚ ਦੋਸ਼ ਲਾਏ ਗਏ। ਉਸ ਦੀ ਗ੍ਰਿਫ਼ਤਾਰੀ ਜਥੇਬੰਦੀ ਲਈ ਵੱਡਾ ਸਦਮਾ ਸੀ ਭਾਵੇਂ ਉਹ ਇਕੱਲੀ ਕਾਮਰੇਡ ਸੀ ਜਿਸ ਨੂੰ ਗ੍ਰਿਫਤਾਰ ਕੀਤਾ ਗਿਆ ਸੀ। ਮੈਨੂੰ ਰਾਜਨੀਤਕ ਪੁਲਿਸ ਦੀ ਯੁੱਧਨੀਤੀ ਦਾ ਤਜ਼ਰਬਾ ਸੀ ਅਤੇ ਮੈਂ ਤਾੜ ਗਿਆ ਸੀ ਕਿ ਉਹ ਉਸ ਦਾ ਪਿੱਛਾ ਕਰ ਰਹੇ ਹਨ। ਪਰ ਲੰਬੇ

ਸਮੇਂ ਤੱਕ ਉਹ ਇਹੀ ਸੋਚਦੀ ਰਹੀ ਕਿ ਮੈਂ ਲੋੜੋਂ ਵੱਧ ਸ਼ੱਕ ਕਰ ਰਿਹਾ ਹਾਂ। ਜਦੋਂ ਉਸ ਨੂੰ ਯਕੀਨ ਆਇਆ ਉਦੋਂ ਤੱਕ ਕਾਫੀ ਦੇਰ ਹੋ ਚੁੱਕੀ ਸੀ।

"ਮੈਂ ਏਕਾਤੇਰਿਨੋਸਲੋਵ ਵਿੱਚ ਆਖਰੀ ਵਾਰ ਉਸ ਨੂੰ ਪੁਲਿਸ ਥਾਣੇ ਦੀ ਹਵਾਲਾਤ ਦੀਆਂ ਸੀਖਾਂ ਪਿੱਛੇ ਦੇਖਿਆ। ਹਵਾਲਾਤ ਦੀ ਖਿੜਕੀ ਸੜਕ ਵਾਲੇ ਪਾਸੇ ਖੁੱਲ੍ਹਦੀ ਸੀ ਅਤੇ ਕਿਸੇ ਨੇ ਮੈਨੂੰ ਕਿਹਾ ਕਿ ਉਨ੍ਹਾਂ ਨਾਲ਼ ਮਿਲਣ ਦੀ ਆਗਿਆ ਮੰਗਣੀ ਚਾਹੀਦੀ ਹੈ। ਮੈਂ ਸੋਚਿਆ ਕਿ ਮੈਂ ਇਸ ਦਾ ਫਾਇਦਾ ਲਵਾਂਗਾ ਅਤੇ ਅਲਵਿਦਾ ਕਹਿਣ ਜਾਊਂਗਾ ਪਰ ਜਿਵੇਂ ਹੀ ਮੇਰੇ ਤੇ ਉਸਦੀ ਨਜ਼ਰ ਪਈ ਉਹ ਓਨੀ ਤੇਜ਼ੀ ਨਾਲ ਆਪਣਾ ਹੱਥ ਅਤੇ ਸਿਰ ਹਿਲਾਉਣ ਲੱਗੀ ਕਿ ਮੈਨੂੰ ਲੱਗਿਆ ਕਿ ਮੇਰੇ ਲਈ ਵੀ ਖ਼ਤਰਾ ਮੰਡਰਾ ਰਿਹਾ ਹੈ ਅਤੇ ਮੈਨੂੰ ਏਕਾਤੇਰਿਨੋਸਲੋਵ ਤੋਂ ਦੂਰ ਚਲੇ ਜਾਣਾ ਚਾਹੀਦਾ ਹੈ। ਮੈਂ ਆਪਣਾ ਸਾਰਾ ਕੰਮ ਇੱਕ ਬਾਲਸ਼ਵਿਕ ਕਾਮਰੇਡ ਦੇ ਹਵਾਲੇ ਕਰਕੇ ਉਵੇਂ ਹੀ ਕੀਤਾ।"

ਨਤਾਸ਼ਾ ਚੌਦਾਂ ਮਹੀਨੇ ਤਵੇਰ ਦੀ ਜੇਲ੍ਹ ਵਿੱਚ ਰਹੀ। ਉਨ੍ਹਾਂ ਦੀ ਭੈਣ ਦੀਆਂ ਲੰਬੀਆਂ ਅਤੇ ਲਗਾਤਾਰ ਅਰਜੀਆਂ ਦੇ ਬਾਅਦ ਮਾਸਕੋ ਦੇ ਪਬਲਿਕ ਪ੍ਰਾਸੀਕਿਊਟਰ ਦੇ ਹੁਕਮ 'ਤੇ ਮਾਰਚ 1905 ਵਿੱਚ ਇੱਕ ਹਜ਼ਾਰ ਰੂਬਲ ਦੀ ਜਮਾਨਤ 'ਤੇ ਉਸਨੂੰ ਰਿਹਾ ਕੀਤਾ ਗਿਆ, ਜਿਸ ਤੇ ਉਸ ਨੂੰ ਪੁਲਿਸ ਦੀ ਦੇਖ ਰੇਖ ਵਿੱਚ ਰਹਿਣ ਲਈ ਆਪਣੀ ਪਸੰਦ ਦੇ ਕਸਬੇ ਦੀ ਚੋਣ ਦੀ ਇਜਾਜ਼ਤ ਦਿੱਤੀ ਸੀ।

ਨਤਾਸ਼ਾ ਨੇ ਆਪਣਾ ਇਨਕਲਾਬੀ ਕੰਮ ਜਾਰੀ ਰੱਖਣ ਲਈ ਦੱਖਣ ਵਿੱਚ ਪਰਤਣ ਦਾ ਫੈਸਲਾ ਕੀਤਾ। ਪਹਿਲਾਂ ਉਹ ਵੱਡੀ ਬੰਦਰਗਾਹ ਅਤੇ ਸਮੁੰਦਰੀ ਜਹਾਜ਼ ਬਣਾਉਣ ਦੇ ਕੇਂਦਰ ਨਿਕੋਲੇਏਵ ਗਈ। ਪਰ ਕਿਉਂਕਿ ਉਸ ਦੀ ਨਿਗਰਾਨੀ ਹੋ ਰਹੀ ਸੀ ਅਤੇ ਜਿੱਥੇ ਕਿਤੇ ਵੀ ਜਾਂਦੀ ਉਸ ਬਾਰੇ ਪੁਲਿਸ ਨੂੰ ਸੂਚਨਾ ਦੇਣੀ ਹੁੰਦੀ ਸੀ ਇਸ ਲਈ ਉਹ ਭੂਮੀਗਤ ਕੰਮ ਨਹੀਂ ਕਰ ਸਕੀ। ਜਲਦੀ ਹੀ ਉਸ ਨੇ ਚੋਰੀ ਛਿਪੇ ਨੇਕੋਲੇਏਵ ਛੱਡ ਦਿੱਤਾ ਅਤੇ ਔਦੇਸਾ ਚਲੀ ਗਈ।

ਜਿਨ੍ਹਾਂ ਚੌਦਾਂ ਮਹੀਨਿਆਂ ਤੱਕ ਉਹ ਕੈਦ ਵਿੱਚ ਰਹੀ ਉਸ ਦੌਰਾਨ ਰੂਸ ਦੀ ਪੂਰੀ ਤਰ੍ਹਾਂ ਕਾਇਪਲਟ ਹੋ ਚੁੱਕੀ ਸੀ। ਦੇਸ਼ ਵਿੱਚ ਚਾਰੇ ਪਾਸੇ ਉੱਥਲ-ਪੁੱਥਲ ਮੱਚੀ ਹੋਈ ਸੀ। ਜਿਵੇਂ ਕਿ ਲੈਨਿਨ ਨੇ ਕਿਹਾ, ਹੈਰਾਨੀਜਨਕ ਤੇਜ਼ੀ ਨਾਲ ਘਟਨਾਵਾਂ ਵਾਪਰ ਰਹੀਆਂ ਸਨ। ਪਰ ਦੇਸ਼ ਦੇ ਬਾਕੀ ਹਿੱਸਿਆਂ ਦੇ ਮੁਕਾਬਲੇ ਦੱਖਣ ਕੁੱਝ ਪਿੱਛੇ ਸੀ ਅਤੇ ਓਦੇਸਾ ਦੇ ਪ੍ਰੋਲੇਤਾਰੀ ਨੇ ਜੂਨ ਦੀ ਹੜਤਾਲ (ਜੂਨ 13-25,1905) ਦੇ ਇਕੱਲੇ ਵਾਕੇ ਨੂੰ ਛੱਡ ਕੇ ਸੇਂਟ ਪੀਟਰਜ਼ਬਰਗ ਨੇ ਪ੍ਰੋਲੇਤਾਰੀ ਦੇ ਬਹਾਦਰਾਨਾ ਮਿਸਾਲ ਦੀ ਨਕਲ ਨਹੀਂ ਕੀਤੀ।

ਔਦੇਸਾ ਦੀ ਸਮਾਜਿਕ - ਜਮਹੂਰੀ ਜੱਥੇਬੰਦੀ,ਜਿਵੇਂ ਕਿ ਨਤਾਸ਼ਾ ਨੇ ਭਾਂਪ ਲਿਆ, ਲੈਨਿਨ ਦੇ ਦੱਸੇ ਰਾਹ ਤੇ ਨਹੀਂ ਚੱਲ ਰਹੀ ਸੀ।

ਔਦੇਸਾ ਕਮੇਟੀ ਦੇ ਸਾਰੇ ਬਾਲਸ਼ਵਿਕ, ਜੋ ਪਾਰਟੀ ਦੀ ਤੀਸਰੀ ਕਾਂਗਰਸ ਦੀਆਂ ਤਜਵੀਜ਼ਾਂ ਤੇ ਚਰਚਾ ਅਤੇ ਉਨ੍ਹਾਂ ਦੇ ਅਧਿਐਨ ਲਈ ਇਕੱਠੇ ਹੋਏ ਸਨ, ਗ੍ਰਿਫਤਾਰ ਕਰਕੇ ਜੇਲ੍ਹ ਵਿੱਚ ਸੁੱਟ ਦਿੱਤੇ ਗਏ। ਉਸ ਤੋਂ ਐਨ ਪਹਿਲਾਂ ਗੁਪਤ ਛਾਪਾਖਾਨਾ ਲੱਭਿਆ ਅਤੇ ਜ਼ਬਤ

ਕਰ ਲਿਆ ਗਿਆ ਸੀ। ਸਿਰਫ ਕੁੱਝ ਗਿਣੇ-ਚੁਣੇ, ਨਿੱਖੜੇ ਪਏ ਜੁਝਾਰੂ ਬਾਲਸ਼ਵਿਕ ਹੀ ਬਚੇ ਰਹਿ ਗਏ ਸਨ ਜੋ ਹਾਲ ਹੀ ਚ ਔਦੇਸਾ ਪਹੁੰਚੇ ਸਨ ਅਤੇ ਜਿਨ੍ਹਾਂ ਨੂੰ ਪਾਰਟੀ ਜਥੇਬੰਦੀ ਦੇ ਲੋਕਾਂ ਨਾਲ ਠੀਕ ਤਰ੍ਹਾਂ ਸੰਪਰਕ ਕਰਨ ਲਈ ਸਮਾਂ ਨਹੀਂ ਮਿਲ਼ ਸਕਿਆ ਸੀ। ਇਹਨਾਂ ਬਾਲਸ਼ਵਿਕਾਂ ਵਿੱਚ ਨਤਾਸ਼ਾ ਵੀ ਸੀ।

ਇੰਵ ਇਨਕਲਾਬੀ ਸਮਾਜਿਕ- ਜਮਹੂਰੀਆਂ ਦੀ ਲੀਡਰਸ਼ਿਪ ਬੜੀ ਕਮਜ਼ੋਰ ਸੀ। ਜੋ ਕੁੱਝ ਬਚਿਆ ਰਹਿ ਗਿਆ ਸੀ ਉਨ੍ਹਾਂ ਵਿੱਚ, ਮੈਨਸ਼ਵਿਕ ਕਮੇਟੀ, ਬੁੰਦ, (ਬੁੰਦ ਭਾਵ ਯਹੂਦੀ ਲੇਬਰ ਜੋ ਮੈਨਸ਼ਵਿਕ ਵਰਗੀ ਜਥੇਬੰਦੀ ਸੀ ਅਤੇ ਯਹੂਦੀ ਸੱਭਿਆਚਾਰਕ ਖ਼ੁਦ ਮੁਖਤਿਆਰੀ ਅਤੇ ਯਹੂਦੀ ਮਜ਼ਦੂਰਾ ਦੀ ਇੱਕ ਵੱਖਰੀ ਜੱਥੇਬੰਦੀ ਦੀ ਸਥਾਪਨਾ ਨੂੰ ਆਪਣੇ ਪ੍ਰੋਗਰਾਮਾ ਵਿੱਚ ਸਭ ਤੋਂ ਵੱਧ ਮਹੱਤਵ ਦੇਣਾ ਸੀ।) ਕੁੱਝ ਕੱਲੇ ਕਾਰੇ ਬਾਲਸ਼ਵਿਕ ਅਤੇ ਕੁਝ ਵਿਚੋਲੇ। ਜਦੋਂ ਇਤਿਹਾਸਕ ਦਿਨ ਸ਼ੁਰੂ ਹੋਏ ਤਾਂ ਨਤਾਸ਼ਾ ਨੂੰ ਕੰਮ ਕਰਨ ਦਾ ਵਕਤ ਹੀ ਨਹੀਂ ਮਿਲ਼ਿਆ ਸੀ। ਪਹਿਲੀ ਮਈ ਤੋਂ ਹੜਤਾਲਾਂ ਸ਼ੁਰੂ ਹੋਈਆਂ ਅਤੇ ਲਗਭਗ ਪੂਰਾ ਮਹੀਨਾ ਚੱਲਦੀਆਂ ਰਹੀਆਂ। ਮਜ਼ਦੂਰਾਂ ਦੀਆਂ ਭਾਵਨਾਵਾਂ ਇੰਨੀਆਂ ਉਤੇਜਿਤ ਸਨ ਕਿ ਇੱਕ ਮਾਮੂਲੀ ਝਟਕਾ ਵੀ ਵੱਡੀ ਅਤੇ ਫੈਸਲਾਕੁਨ ਲਹਿਰ ਖੜ੍ਹੀ ਕਰ ਸਕਦਾ ਸੀ।

ਜੂਨ ਦੇ ਆਰੰਭ ਵਿੱਚ ਜਦੋਂ ਮਜ਼ਦੂਰਾਂ ਦੇ ਚੁਣੇ ਹੋਏ ਨੁਮਾਇੰਦੇ ਗ੍ਰਿਫਤਾਰ ਕੀਤੇ ਗਏ ਤਾਂ ਲੋਕਾਂ ਨੇ ਉਨ੍ਹਾਂ ਦੀ ਰਿਹਾਈ ਦੀ ਮੰਗ ਕੀਤੀ ਅਤੇ ਲੋਕ ਦਬਾਅ ਵਿੱਚ ਅਧਿਕਾਰੀਆਂ ਨੂੰ ਉਨ੍ਹਾਂ ਨੂੰ ਰਿਹਾ ਕਰਨਾ ਪਿਆ। ਮਜ਼ਦੂਰ **ਮਾਰਸਾਏਜ** ਗੀਤ ਗਾਉਂਦੇ ਹੋਏ ਆਪਣੇ ਰਿਹਾ ਹੋਏ ਕਾਮਰੇਡਾਂ ਨੂੰ ਘਰ ਲੈ ਗਏ।

ਇੱਕ ਮਾਮੂਲੀ ਜਿਹੀ ਘਟਨਾ ਨੇ ਬਾਰੂਦ ਦੀ ਨਲ਼ੀ ਵਿੱਚ ਹੋਣ ਵਾਲੀ ਲਿਸ਼ਕ ਵਾਂਗ ਲੋਕਾਂ ਦੀ ਦੱਬੀ ਹੋਈ ਊਰਜਾ ਨੂੰ ਬੇਰੋਕ ਕਰ ਦਿੱਤਾ ਅਤੇ ਉਸੇ ਪਲ ਤੋਂ ਓਦੇਸਾ ਦੇ ਪ੍ਰਸਿੱਧ ਜੂਨ ਦੇ ਦਿਨਾਂ ਦਾ ਆਰੰਭ ਹੋਇਆ। 13 ਜੂਨ ਨੂੰ ਕੱਜਾਕਾਂ ਨੇ ਹਾਨ ਫੈਕਟਰੀ ਤੇ ਸ਼ਾਤੀਪੂਰਨ ਅਤੇ ਨਿਹੱਥੇ ਮਜ਼ਦੂਰਾਂ ਤੇ ਹਮਲਾ ਬੋਲ ਕੇ ਗੋਲੀਬਾਰੀ ਸ਼ੁਰੂ ਕਰ ਦਿੱਤੀ। ਉਨ੍ਹਾਂ ਦੇ ਦੋ ਮਜ਼ਦੂਰਾਂ ਦੀ ਹੱਤਿਆ ਕਰ ਦਿੱਤੀ ਅਤੇ ਕਈਆਂ ਨੂੰ ਜਖ਼ਮੀ ਕਰ ਦਿੱਤਾ। ਆਲ਼ੇ-ਦੁਆਲ਼ੇ ਦੇ ਇਲਾਕਿਆਂ ਦੇ ਲੋਕਾਂ ਨੇ ਹੜਤਾਲਾਂ ਸ਼ੁਰੂ ਕਰ ਦਿੱਤੀਆਂ ਅਤੇ ਉਸ ਦੇ ਬਾਅਦ ਸਾਰਾ ਕਸਬਾ ਉਨ੍ਹਾਂ ਵਿੱਚ ਸ਼ਾਮਿਲ ਹੋ ਗਿਆ। ਪੁਲਿਸ ਅਤੇ ਫੌਜ ਨਾਲ਼ ਟੱਕਰ ਹੋਈ। ਮਜ਼ਦੂਰਾਂ ਨੇ ਮੋਰਚਾਬੰਦੀ ਕਰ ਦਿੱਤੀ ਅਤੇ ਸੜਕਾਂ 'ਤੇ ਲਹੂ- ਲੁਹਾਣ ਲੜਾਈ ਸ਼ੁਰੂ ਹੋ ਗਈ। ਮਜ਼ਦੂਰਾਂ ਨੇ ਸਮਾਜਿਕ- ਜਮਹੂਰੀਆਂ ਕੋਲ਼ੋਂ ਖ਼ੁਦ ਨੂੰ ਹਥਿਆਰ ਮੁਹੱਈਆ ਕਰਾਉਣ ਦੀ ਬੇਨਤੀ ਕੀਤੀ। ਫ਼ੌਜ ਆ ਗਈ। ਉਨ੍ਹਾਂ ਦੇ ਪਿੱਛਿਓਂ ਮਹਾਂ- ਬਿਪਤਾਵਾਂ ਆਈਆਂ, ਫੈਕਟਰੀਆਂ ਦੇ ਹੂਟਰ ਵੱਜ ਪਏ, ਜ਼ਬਰਦਸਤ ਭੀੜ ਨੇਸਿਪ ਵੱਲ, ਰੇਲਵੇ ਲਾਈਨ ਵੱਲ ਵਧੀ, ਜਿੱਥੇ ਮਜ਼ਦੂਰਾਂ ਨੇ ਇੱਕ ਟ੍ਰੇਨ ਰੋਕ ਰੱਖੀ ਸੀ, ਯਾਤਰੀਆਂ ਨੂੰ ਗੱਡੀ ਤੋਂ ਲਾਹ ਕੇ ਉਨ੍ਹਾਂ ਨੇ ਇੰਜਣ ਦੀ ਭਾਫ਼ ਕੱਢ ਦਿੱਤੀ। ਕੱਜਾਕ ਆਏ, ਪਰ ਜਦੋਂ ਉਨ੍ਹਾਂ ਨੇ ਇੱਕ ਹਜੂਮ ਦੇਖਿਆ, ਦ੍ਰਿੜ ਅਤੇ ਹੁਕਮ ਨਾ ਮੰਨਣ ਵਾਲ਼ਾ ਹਜੂਮ ਤਾਂ ਉਨ੍ਹਾਂ ਨੇ ਹੱਥ ਲਹਿਰਾਏ ਅਤੇ ਮੁੜ ਕੇ ਵਾਪਸ ਚਲੇ ਗਏ। ਰੇਲਵੇ ਦੇ ਪੁਲ ਕੋਲ਼ ਇੰਨੀ ਵੱਡੀ ਸਭਾ ਹੋਈ ਕਿ ਉਸ ਤੋਂ ਵੱਡੀ ਸਭਾ ਇਸ ਤੋਂ ਪਹਿਲਾਂ ਰੂਸ ਵਿੱਚ ਕਦੇ

ਦੇਖੀ ਨਹੀਂ ਗਈ ਸੀ। ਸਮਾਜਿਕ- ਜਮਹੂਰੀ ਬੁਲਾਰਿਆਂ ਦੇ ਉਤੇਜਕ ਭਾਸ਼ਣਾਂ ਨੇ ਮਜ਼ਦੂਰਾਂ ਦੀਆਂ ਭਾਵਨਾਵਾਂ ਨੂੰ ਹੋਰ ਵੀ ਭੜਕਾ ਦਿੱਤਾ, ਉਨ੍ਹਾਂ ਦੀ ਜਮਾਤੀ ਚੇਤਨਾ ਨੂੰ ਜਗਾ ਕੇ ਉਨ੍ਹਾਂ ਦੀ ਏਕਤਾ ਨੂੰ ਹੋਰ ਵੀ ਮਜ਼ਬੂਤ ਕਰ ਦਿੱਤਾ।

ਅਗਲੇ ਦਿਨ, ਜੂਨ 14 ਨੂੰ ਓਦੇਸਾ ਦੇ ਸਾਰੇ ਮਜ਼ਦੂਰ ਹੜਤਾਲ 'ਤੇ ਚਲੇ ਗਏ। ਸ਼ਹਿਰ ਅਜੀਬ- ਜਿਹਾ ਦਿੱਖਣ ਲੱਗਾ। ਸਟੋਰ, ਦਫਤਰ, ਵਰਕਸ਼ਾਪ ਸਾਰੇ ਬੰਦ ਸਨ। ਇੱਕ ਵੀ ਵਰਕਸ਼ਾਪ ਨਹੀਂ ਖੁਲ੍ਹੀ ਸੀ। ਸੜਕਾਂ 'ਤੇ ਟ੍ਰਾਮਕਾਰਾਂ ਰੋਕ ਦਿੱਤੀਆਂ ਗਈਆਂ ਸਨ। ਬਹੁਤਿਆਂ ਨੂੰ ਉਲ਼ਟਾ ਦਿੱਤਾ ਗਿਆ ਸੀ ਅਤੇ ਗੱਡੀਆਂ ਅਤੇ ਦੂਸਰੀਆਂ ਚੀਜ਼ਾਂ ਨਾਲ਼ ਉਨ੍ਹਾਂ ਦਾ ਵੀ ਬੈਰੀਕੇਡ ਦੇ ਰੂਪ ਵਿੱਚ ਪ੍ਰਯੋਗ ਕੀਤਾ ਜਾ ਰਿਹਾ ਸੀ। ਨੌਜਵਾਨਾਂ ਨੇ ਵੀ ਇਸ ਵਿੱਚ ਭਾਗ ਲਿਆ ਅਤੇ ਅੰਦੋਲਨਕਾਰੀਆਂ ਦੇ ਰੂਪ ਵਿੱਚ ਭਾਸ਼ਣ ਦਿੱਤੇ।

ਫ਼ੌਜ ਅਤੇ ਪੁਲਿਸ ਨਾਲ਼ ਹਰ ਜਗ੍ਹਾ ਟੱਕਰ ਹੋ ਰਹੀ ਸੀ। ਕੱਜਾਕਾਂ ਦੀਆਂ ਤਲਵਾਰਾਂ ਅਤੇ ਪੁਲਿਸ ਦੀਆਂ ਗੋਲ਼ੀਆਂ ਨੇ ਮਜ਼ਦੂਰਾਂ ਦਾ ਖ਼ੂਨ ਵਹਾਇਆ। ਗੁੱਸੇ ਨਾਲ਼ ਭਰੇ ਮਜ਼ਦੂਰਾਂ ਨੇ ਹਥਿਆਰਾਂ ਲਈ ਰੌਲ਼ਾ ਪਾਇਆ ਪਰ ਹਥਿਆਰ ਗਾਇਬ ਸਨ..... ਇੰਵ ਲੱਗ ਰਿਹਾ ਸੀ ਕਿ ਜਿਵੇਂ ਕੋਈ ਰਾਹ ਹੀ ਨਹੀਂ ਬਚਿਆ ਸੀ... ਉਸਦੇ ਬਾਅਦ ਅਚਾਨਕ 14 ਜੂਨ ਦੀ ਸ਼ਾਮ ਇਨਕਲਾਬ ਦਾ ਲਾਲ ਝੰਡਾ ਲਹਿਰਾਉਂਦੇ ਪਹਿਲੇ ਇਨਕਲਾਬੀ ਲੜਾਕੂ ਸਮੁੰਦਰੀ ਜਹਾਜ਼ ਨੂੰ ਓਦੇਸਾ ਦੀ ਬੰਦਰਗਾਹ ਵਿੱਚ ਆਉਂਦੇ ਦੇਖ ਕੇ ਉਹ ਸੁਖਮਈ ਹੈਰਾਨੀ ਨਾਲ਼ ਭਰ ਗਏ।

ਬਾਜੀ ਉਲ਼ਟ ਗਈ ਸੀ। ਪੁਲਿਸ ਨੇ ਫ਼ੌਰਨ ਬੰਦਰਗਾਹ ਖਾਲੀ ਕਰ ਦਿੱਤੀ। ਖ਼ੁਸ਼ੀ ਨਾਲ਼ ਭਰੀ ਉਤੇਜਤ ਭੀੜ ਪੋਤੇਮਕਿਨ ਦੀ ਮਿਲਣੀ ਲਈ ਲਪਕੀ।

ਲੜਾਕੂ ਸਮੁੰਦਰੀ ਜਹਾਜ਼ ਪੋਤੇਮਕਿਨ ਵਿੱਚ ਓਵੇਂ ਦਾ ਵਿਦਰੋਹ ਭੜਕ ਉੱਠਿਆ ਸੀ ਜਿਵੇਂ ਦਾ ਮਜ਼ਦੂਰਾਂ ਵਿੱਚ ਭੜਕਿਆ ਸੀ। ਸਮੁੰਦਰੀ ਫੌਜੀਆਂ ਦਰਮਿਆਨ ਪਹਿਲਾਂ ਹੀ ਸਮਾਜਿਕ- ਜਮਹੂਰੀ ਲਹਿਰ ਚਲਾਈ ਗਈ ਸੀ ਪਰ ਉਸਦੇ ਵਿਦਰੋਹ ਦੀ ਸ਼ੁਰੂਆਤ ਪੂਰੀ ਤਰ੍ਹਾਂ ਦੀ ਆਸ ਨਹੀਂ ਸੀ।

ਜਹਾਜ਼ ਦੀ ਕਮਾਨ ਸੰਭਾਲਣ ਲਈ ਲੜਾਕੂ ਸਮੁੰਦਰੀ ਜਹਾਜ਼ 'ਤੇ ਤੀਹ ਫੌਜੀਆਂ ਦੀ ਇੱਕ ਇਨਕਲਾਬੀ ਕਮੇਟੀ ਦਾ ਗਠਨ ਕੀਤਾ ਗਿਆ। ਕਮੇਟੀ ਨੇ ਬਿਨਾ ਵਕਤ ਲੰਘਾਏ ਕਸਬੇ ਦੇ ਮਜ਼ਦੂਰਾਂ ਨਾਲ਼ ਸੰਪਰਕ ਕੀਤਾ। ਇੱਕ ਸਾਂਝਾ ਸ਼ੈਸ਼ਨ ਬੁਲਾਇਆ ਗਿਆ ਪਰ ਉਸ ਵਿੱਚ ਮੈਨਸ਼ਵਿਕ ਪ੍ਰਭਾਵ, ਬੇਯਕੀਨੀ ਅਤੇ ਡਾਵਾਂਡੋਲਤਾ ਆਪਣਾ ਅਸਰ ਦਿਖਾਉਣ ਲੱਗੀ ਅਤੇ ਅਥਾਹ ਕੀਮਤੀ ਪਲ ਹੱਥੋਂ ਨਿਕਲ ਗਏ। ਹਮਲਾ ਕਰਨ ਦੀ ਬਜਾਏ – ਉਸ ਇੱਕਲੌਤੇ ਰਸਤੇ ਦਾ ਸਹਾਰਾ ਲੈਣ ਦੀ ਬਜਾਏ- ਮਾਰਕਸਵਾਦ ਸਾਨੂੰ ਜਿਸਦੀ ਸਿੱਖਿਆ ਦਿੰਦਾ ਹੈ, ਕਾਲ਼ੇ ਸਾਗਰ ਦੇ ਸਕਵਾਡ੍ਰਨ ਵਿੱਚ ਦੂਸਰੇ ਪੋਤਾਂ ਦੇ ਆਉਣ ਦਾ ਇੰਤਜਾਰ ਕਰਨ ਦਾ ਫੈਸਲਾ ਲਿਆ ਗਿਆ।

ਚਾਰ ਵਜੇ, ਜੰਗੀ ਬੇੜੇ 'ਤੇ ਮੀਟਿੰਗ ਤੋਂ ਬਾਅਦ, ਸਮਾਜਿਕ- ਜਮਹੂਰੀ ਜੱਥੇਬੰਦੀਆਂ ਦੇ ਨੁਮਾਇੰਦੇ ਸਾਗਰ ਤੱਟ 'ਤੇ ਆਏ ਅਤੇ ਹਥਿਆਰਾਂ ਅਤੇ ਲੀਡਰਸ਼ਿਪ ਦੀ ਉਡੀਕ ਕਰ ਰਹੇ ਮਜ਼ਦੂਰਾਂ ਦੇ ਸਾਹਮਣੇ ਐਲਾਨ ਕੀਤਾ ਕਿ ਫੌਜੀ ਕਿਨਾਰੇ 'ਤੇ ਨਹੀਂ ਆਉਣਗੇ ਅਤੇ ਇਹ ਵੀ

ਕਿ ਉਹ ਚਾਹੁਣ ਤਾਂ ਆਪਣੇ- ਆਪਣੇ ਘਰ ਪਰਤ ਸਕਦੇ ਹਨ।

ਰਾਤ ਪੈ ਗਈ ਅਤੇ ਉਸੇ ਨਾਲ਼ ਪ੍ਰਤੀਰੋਧ, ਉਕਸਾਵਾ ਅਤੇ ਅਪਰਾਧ ਸ਼ੁਰੂ ਹੋ ਗਿਆ।

ਕਸਬੇ ਵਿੱਚ ਪੁਲਿਸ ਨੇ ਯੋਜਨਾਬੱਧ ਤਰੀਕੇ ਨਾਲ਼ ਕਤਲੇਆਮ ਸ਼ੁਰੂ ਕਰ ਦਿੱਤਾ। ਉਨ੍ਹਾਂ ਨੇ ਸ਼ਰਾਬਖਾਨੇ ਖੋਲ੍ਹ ਦਿੱਤੇ, "ਬਲੈਕ ਹੰਡਰਡ" ਨਾਮ ਦੇ ਪਿਛਾਖੜੀ ਗਿਰੋਹ ਦੇ ਮੈਂਬਰਾਂ ਨੇ ਰੱਜ ਕੇ ਸ਼ਰਾਬ ਪੀਤੀ, ਗੋਦਾਮਾਂ ਵਿੱਚ ਅੱਗ ਲਗਾ ਦਿੱਤੀ, ਉਨ੍ਹਾਂ ਨੂੰ ਤਹਿਸ- ਨਹਿਸ ਕਰ ਸੁੱਟਿਆ, ਘਰਾਂ ਵਿੱਚ ਅੱਗ ਲਗਾ ਦਿੱਤੀ। ਕਸਬੇ ਨੂੰ ਲਾਟਾਂ, ਵੱਢ- ਟੁੱਕ ਅਤੇ ਤਬਾਹੀ ਦੇ ਹਵਾਲੇ ਕਰ ਦਿੱਤਾ ਗਿਆ।

ਨਤਾਸ਼ਾ ਨੇ ਜੋ ਉਸ ਵੇਲ਼ੇ ਓਦੇਸਾ ਵਿੱਚ ਹੀ ਸੀ, ਇਸ ਸਭ ਕਾਸੇ ਨੂੰ ਬੜੀ ਡੂੰਘਾਈ ਨਾਲ਼ ਮਹਿਸੂਸ ਕੀਤਾ। ਉਹ ਹੁਣੇ ਹੀ ਜੇਲ੍ਹ 'ਚੋਂ ਨਿਕਲ ਕੇ ਆਈ ਸੀ। ਉਸ ਨੂੰ ਸੇਂਟ ਪੀਟਰਜ਼ਬਰਗ ਵਿੱਚ ਪੜ੍ਹਾਈ ਦੇ ਦਿਨੀਂ ਦੇਖੀ ਜ਼ਾਰਸ਼ਾਹੀ ਦੀ ਕਰੂਰਤਾ, ਜੀਵਨ 'ਤੇ ਲੱਗੀਆਂ ਸਖ਼ਤ ਰੋਕਾਂ ਯਾਦ ਆਈਆਂ ਜਿੱਥੇ ਮੁਜ਼ਾਹਰਾਕਾਰੀ ਵਿਦਿਆਰਥੀਆਂ ਦੇ ਕਿਸੇ ਸਮੂਹ ਦੇ ਦਿਖਦੇ ਹੀ ਕੱਜਾਕ ਉਨ੍ਹਾਂ 'ਤੇ ਚਾਬੁਕ ਵਰ੍ਹਾਉਂਦੇ, ਗੋਲ਼ੀਆਂ ਚਲਾਉਂਦੇ ਸਨ।

ਹੁਣ ਨਤਾਸ਼ਾ ਨੇ ਚੱਟਾਨੀ ਏਕਤਾ ਵਾਲ਼ੀ ਪਾਰਟੀ ਲਈ ਘੋਲ਼ ਦੇ ਲੈਨਿਨਵਾਦੀ ਇਸਕਰਾ ਦੇ ਸੱਦੇ ਦਾ ਮਤਲਬ ਬੜੀ ਸ਼ਿੱਦਤ ਨਾਲ਼ ਮਹਿਸੂਸ ਕੀਤਾ, ਜਿਸ ਦੇ ਬਿਨਾ ਪ੍ਰੋਲੇਤਾਰੀ ਦੀ ਜਿੱਤ ਨਾ- ਮੁਮਕਿਨ ਹੁੰਦੀ ਹੈ। ਲੈਨਿਨ ਦਾ "ਪਹਿਲਾਂ ਅਲੱਗ ਕਰੋ ਅਤੇ ਫਿਰ ਇੱਕ ਹੋਵੋ"ਦਾ ਨਾਅਰਾ ਉਸ ਦੀਆਂ ਸਰਗਰਮੀਆਂ ਦਾ ਰਹਿਨੁਮਾ ਸਿਤਾਰਾ ਬਣ ਗਿਆ, ਜਿਸ ਦਾ ਅਰਥ ਸੀ ਕਿ ਬਾਲਸ਼ਵਿਕਾਂ ਨੂੰ ਪਹਿਲਾਂ ਫੈਸਲਾਕੁਨ ਰੂਪ ਢੰਗ ਨਾਲ਼ ਮੈਨਸ਼ਵਿਕਾਂ ਨਾਲ਼ੋਂ ਵੱਖ ਹੋ ਜਾਣ ਦੇਵੋ ਅਤੇ ਫਿਰ ਉਨ੍ਹਾਂ ਨਾਲ਼ ਜੱਥੇਬੰਦ ਕਾਰਵਾਈ ਦੇ ਸਵਾਲ 'ਤੇ ਚਰਚਾ ਕਰੋ।

ਨਤਾਸ਼ਾ ਨੇ ਮੈਨਸ਼ਵਿਕ ਅਤੇ ਬਾਲਸ਼ਵਿਕ ਯੁੱਧਨੀਤੀ ਦੀ ਵਿਆਖਿਆ 'ਤੇ ਸਭ ਤੋਂ ਜ਼ਿਆਦਾ ਜ਼ੋਰ ਦਿੰਦੇ ਹੋਏ ਓਦੇਸਾ ਵਿੱਚ ਪ੍ਰਚਾਰ ਦਾ ਕੰਮ ਜਾਰੀ ਰੱਖਿਆ। ਪਰ ਬਾਲਸ਼ਵਿਕ ਜੱਥੇਬੰਦੀ ਦੇ ਮਜਬੂਤ ਹੋਣ ਅਤੇ ਕੁੱਝ ਜੱਥੇਬੰਦੀ ਸਬੰਧੀ ਸਫਲਤਾਵਾਂ ਦੇ ਬਾਵਜੂਦ ਬਾਅਦ ਦੇ ਘਟਨਾ- ਚੱਕਰਾਂ ਨੇ ਸਾਬਿਤ ਕੀਤਾ ਕਿ ਆਗੂ ਇਨਕਲਾਬੀ ਵਿਕਾਸ ਨੂੰ ਪਿੱਛੇ ਧੱਕ ਰਹੇ ਹਨ- ਜਿਵੇਂ ਅਕਤੂਬਰ 1905 ਦੀ ਘਟਨਾਵਾਂ ਵਿੱਚ ਜਦ ਸਮੁੱਚੇ ਰੂਸ ਵਿੱਚ ਨਵੇਂ ਇਨਕਲਾਬੀ ਫ਼ੈਲੇ ਹੋਏ ਸਨ, ਮੈਨਸ਼ਵਿਕ ਅਤੇ ਬੁੰਦਵਾਦੀ ਜ਼ਿਆਦਾ ਜੱਥੇਬੰਦ ਸਨ ਅਤੇ ਨਤੀਜੇ ਵਜੋਂ ਬਾਲਸ਼ਵਿਕਾਂ ਵਿੱਚ ਬਹੁਤ ਸਾਰੇ ਲੋਕ ਸਮਝੌਤੇ ਅਤੇ ਏਕੀਕਰਨ ਦੀ ਪ੍ਰਵਿਰਤੀ ਤੋਂ ਗ੍ਰਸਤ ਸਨ।

"ਅਡੋਲ ਬਾਲਸ਼ਵਿਕ" ਨਤਾਸ਼ਾ, ਓਦੇਸਾ ਵਿੱਚ ਉਸਨੂੰ ਇਸੇ ਨਾਮ ਨਾਲ਼ ਜਾਣਿਆ ਜਾਂਦਾ ਸੀ, ਖ਼ੁਦ 'ਤੇ ਕਾਬੂ ਨਾ ਰੱਖ ਸਕੀ। ਉਹ ਘਟਨਾਵਾਂ ਦੇ ਕੇਂਦਰ ਵਿੱਚ ਰਹਿਣ ਅਤੇ ਸਹੀ ਬਾਲਸ਼ਵਿਕ ਯੁੱਧ- ਨੀਤੀ ਸਿੱਖਣ ਲਈ ਮਾਸਕੋ ਚਲੀ ਗਈ। ਉਹ ਐਨ ਹਥਿਆਰਬੰਦ ਵਿਦਰੋਹ ਦੀ ਰਾਤ ਹੀ ਮਾਸਕੋ ਪਹੁੰਚੀ। ਉਹ ਉਸਦੇ ਕੁਚਲੇ ਜਾਣ ਤੱਕ ਉੱਥੇ ਰੁਕੀ ਅਤੇ ਉਸਦੇ ਬਾਅਦ ਓਦੇਸਾ ਪਰਤ ਗਈ।

ਇਨ੍ਹਾਂ ਸਾਰੇ ਨਾਟਕੀ ਅਤੇ ਇਤਿਹਾਸਕ ਘਟਨਾਂ ਚੱਕਰਾਂ ਨੇ ਉਸ ’ਤੇ ਡੂੰਘਾ ਅਸਰ ਪਾਇਆ। ਨਤਾਸ਼ਾ ਨੂੰ ਲੱਗਿਆ ਕਿ ਉਹ ਸਿਰਫ਼ ਪ੍ਰਚਾਰ ਦੇ ਕੰਮ ਨੂੰ ਜਾਰੀ ਰੱਖਣ ਲਈ ਓਦੇਸਾ ਵਿੱਚ ਰੁਕੀ ਨਹੀਂ ਰਹਿ ਸਕਦੀ। ਉਸ ਨੇ ਖੁਦ ਹੀ ਰੋਸਤੋਵ- ਆਨ- ਦੋਨ ਜਾਣ ਦਾ ਫੈਸਲਾ ਕੀਤਾ। ਉੱਥੇ ਵੀ ਹਥਿਆਰਬੰਦ ਵਿਦਰੋਹ ਹੋਇਆ ਸੀ। ਉਹ ਜਾਣਦੀ ਸੀ ਕਿ ਹੁਣ ਉਸ ਸਾਹਮਣੇ ਨਵੇਂ ਕੰਮ ਮੌਜੂਦ ਸਨ, ਰੋਸਤੋਵ ਦੇ ਪ੍ਰੋਲੇਤਾਰੀ ਲਈ ਸੰਘਰਸ਼ ਦੇ ਹਾਲ ਹੀ ਦੇ ਰੂਪਾਂ ਦੇ ਅਨੁਭਵਾਂ ਤੋਂ ਸਿੱਖਣ ਅਤੇ ਉਨ੍ਹਾਂ ਵਿੱਚ ਮੁਹਾਰਤ ਹਾਸਲ ਕਰਨ ਦਾ ਕੰਮ, ਫੌਜ ਤਿਆਰ ਕਰਨ ਅਤੇ ਉਸਨੂੰ ਜੱਥੇਬੰਦ ਕਰਨ ਦਾ ਕੰਮ ਤਾਂ ਕਿ ਨਵੇਂ ਵਿਦਰੋਹ ਨੂੰ ਹਥਿਆਰਬੰਦ ਕੀਤਾ ਜਾ ਸਕੇ ਅਤੇ ਸਹੀ ਢੰਗ ਨਾਲ਼ ਜੱਥੇਬੰਦ ਕੀਤਾ ਜਾ ਸਕੇ।

ਓਦੇਸਾ ਛੱਡਣ ਦੇ ਨਤਾਸ਼ਾ ਦੇ ਫੈਸਲੇ ਨੇ ਖ਼ੁਦ ਉਸ ਨੂੰ ਵੀ ਕਾਫੀ ਤਕਲੀਫ ਦਿੱਤੀ। ਮਜ਼ਦੂਰ ਉਸ ਦੇ ਉੱਥੋਂ ਚਲੇ ਜਾਣ ਦਾ ਗਲਤ ਅਰਥ ਨਾ ਕੱਢਣ, ਇਸ ਲਈ ਉਸ ਨੇ ਓਦੇਸਾ ਦੀ ਸਮਾਜਿਕ ਜਮਹੂਰੀ ਜੱਥੇਬੰਦੀ ਦੇ ਗਲਤ ਦਾਅ- ਪੇਚਾਂ ’ਤੇ ਸਪੱਸ਼ਟ ਅਤੇ ਤਿੱਖਾ ਬਿਆਨ ਦਿੱਤਾ। ਉਸਦਾ ਖ਼ਤ ਇਸ ਪ੍ਰਕਾਰ ਸੀਃ

“ਮੈਂ ਓਦੇਸਾ ਕਮੇਟੀ ਦੇ ਮੈਂਬਰਾਂ (ਬਾਲਸ਼ਵਿਕਾਂ) ਦੇ ਸਾਹਮਣੇ ਬਿਆਨ ਦਿੰਦੀ ਹਾਂ ਕਿ ਨਿਮਨ ਕਾਰਨਾਂ ਕਰਕੇ ਲੋਕਲ ਸੰਯੁਕਤ ਜੱਥੇਬੰਦੀ ਵਿੱਚ ਬਣੇ ਰਹਿਣਾ ਮੈਨੂੰ ਸੰਭਵ ਨਹੀਂ ਲੱਗਦਾਃ

“ਪਹਿਲੀ ਗੱਲ ਤਾਂ ਇਹ ਹੈ ਕਿ ਦਾਅਪੇਚਕ ਸਵਾਲਾਂ ’ਤੇ ਬਾਲਸ਼ਵਿਕਾਂ ਅਤੇ ਮੈਨਸ਼ਵਿਕਾਂ ਦਰਮਿਆਨ ਅਸਹਿਮਤੀਆਂ ਅਜੇ ਵੀ ਇੰਨੀਆਂ ਗੰਭੀਰ ਹਨ ਕਿ ਇਸ ਵੇਲ਼ੇ ਏਕਤਾ ਕਰਨਾ ਸਮਝੌਤੇ ਦੇ ਰਾਹ ’ਤੇ ਕਦਮ ਵਧਾਉਣਾ ਹੈ ਅਤੇ ਇੱਕੋ- ਇੱਕ ਸੱਚੇ ਇਨਕਲਾਬੀ ਦਾਅਪੇਚਾਂ ਤੋਂ ਕਿਨਾਰਾ ਕਰਨ ਦੇ ਬਰਾਬਰ ਹੈ, ਜਿਸ ਨੂੰ ਬਾਲਸ਼ਵਿਕ ਅਜੇ ਤੱਕ ਅਪਣਾਉਂਦੇ ਆਏ ਹਨ ਅਤੇ ਜਿਸ ਨੇ ਉਨ੍ਹਾਂ ਨੂੰ ਖੱਬੇਪੱਖੀ ਅਤੇ ਸਹੀ ਅਰਥਾਂ ਵਿੱਚ ਆਰਐੱਸਡੀਐੱਲਪੀ (ਰੂਸੀ ਸਮਾਜਿਕ ਜਮਹੂਰੀ ਪਾਰਟੀ) ਦਾ ਇਨਕਲਾਬੀ ਧੜਾ ਬਣਾਈ ਰੱਖਿਆ ਹੈ।

“ਮਹੱਤਵਪੂਰਨ ਮਸਲਿਆਂ ’ਤੇ ਅਸਹਿਮਤ ਹੁੰਦੇ ਹੋਏ ਏਕਤਾ ਕਰਨਾ ਸਿਰਫ਼ ਮਸ਼ੀਨੀ ਹੀ ਹੋਵੇਗਾ ਅਤੇ ਸਥਾਨਕ ਹਾਲਤਾਂ ਵਿੱਚ ਅਮਲੀ ਤੌਰ ’ਤੇ ਇਸਦਾ ਨਤੀਜਾ ਬਾਲਸ਼ਵਿਕਾਂ ’ਤੇ ਮੈਨਸ਼ਵਿਕਾਂ ਦੀ ਹੈਜਮਨੀ ਹੋਵੇਗੀ, ਜਦੋਂ ਕਿ ਮੌਜੂਦਾ ਹਾਲਤ ਵਿੱਚ ਹੈਜਮਨੀ ਲਈ ਸਿਧਾਂਤਕ ਲੜਾਈ ਲਾਜ਼ਮੀ ਹੀ ਬੇਅਰਥ ਹੋਵੇਗੀ ਅਤੇ ਸਿਰਫ਼ ਨਵੇਂ ਮੱਤਭੇਦ, ਟਕਰਾਅ ਅਤੇ ਨਵੀਂ ਫੁੱਟ ਦਾ ਕਾਰਨ ਬਣੇਗੀ। ਇਹ ਏਕਤਾ ਦੇ ਕੰਮ ਨੂੰ ਹੋਰ ਵੀ ਗੈਰ- ਜੱਥੇਬੰਦ ਕਰੇਗੀ ਅਤੇ ਚੀਜ਼ਾਂ ਨੂੰ ਸੁਧਾਰਨ ਵਿੱਚ ਕੋਈ ਮਦਦ ਨਹੀਂ ਕਰੇਗੀ। ਮੈਂ ਇਹ ਵੀ ਮੰਨਦੀ ਹਾਂ ਕਿ ਇੱਥੇ ਜੋ ਏਕਤਾ ਹੋਈ ਹੈ ਉਹ ਪਾਰਟੀ ਅਨੁਸ਼ਾਸ਼ਨ ਦੀਆਂ ਸਾਰੀਆਂ ਧਾਰਨਾਵਾਂ ਦਾ ਬੁਨਿਆਦੀ ਤੌਰ ’ਤੇ ਉਲੰਘਣ ਕਰਦੀ ਹੈ, ਜਿਸਦਾ ਬਾਲਸ਼ਵਿਕਾਂ ਨੇ ਮੈਨਸ਼ਵਿਕਾਂ ਦੀਆਂ ਪਾਰਟੀ ਵਿਰੋਧੀ ਅਤੇ ਫੁੱਟ ਪਾਊ ਪ੍ਰਵਿਰਤੀਆਂ ਦੇ ਵਿਰੁੱਧ ਆਪਣੇ ਘੋਲ਼ ਵਿੱਚ ਹਮੇਸ਼ਾ ਹੀ ਜ਼ੋਰਦਾਰ ਬਚਾਅ

ਕੀਤਾ ਹੈ।

"ਮੈਂ ਬਾਹਰੀ ਜਿਲ੍ਹਿਆਂ ਦੀ ਮੀਟਿੰਗ ਵਿੱਚ ਬੋਲਣ ਵਾਲਿਆਂ ਵਿੱਚੋ ਉਸ ਇੱਕ ਵਿਅਕਤੀ ਦੇ ਨਜ਼ਰੀਏ ਨਾਲ ਸਹਿਮਤ ਨਹੀਂ ਹਾਂ ਜਿਸ ਨੇ ਐਲਾਨ ਕੀਤਾ ਸੀ ਕਿ 'ਸਾਨੂੰ ਤੀਜੀ ਕਾਂਗਰਸ ਦੇ ਕਾਗਜ਼ੀ ਐਲਾਨ ਤੇ ਧਿਆਨ ਦੇਣ ਦੀ ਜ਼ਰੂਰਤ ਨਹੀਂ ਹੈ', ਮੈਨੂੰ ਲੱਗਦਾ ਹੈ ਸਥਾਨਕ ਜਥੇਬੰਦੀ ਨੂੰ ਪੂਰੀ ਪਾਰਟੀ (ਭਾਵ ਕਿ ਬਾਲਸ਼ਵਿਕਾਂ) ਦੀ ਸਹਿਮਤੀ ਦੇ ਬਿਨਾਂ ਮੈਨਸ਼ਵਿਕਾਂ ਨਾਲ ਏਕਤਾ ਵਰਗਾ ਮਹੱਤਵਪੂਰਨ ਫੈਸਲਾ ਲੈਣ ਦਾ ਕੋਈ ਹੱਕ ਨਹੀਂ ਹੈ ਅਤੇ ਇਸ ਮਾਮਲੇ ਵਿੱਚ ਇੱਕੋ-ਇੱਕ ਜਾਇਜ਼ ਅਤੇ ਭਰੋਸੇਯੋਗ ਰਾਹ ਪਾਰਟੀ ਦੇ ਸਾਰੇ ਕਾਰਕੁੰਨਾਂ ਦੀ ਚੌਥੀ ਕਾਂਗਰਸ ਬੁਲਾਉਣਾ ਹੈ।

"ਏਕਤਾ ਦੇ ਰਾਹ ਤੇ ਸਮਝ ਵਿੱਚ ਨਾ ਆਉਣ ਵਾਲੀ ਕਾਹਲ਼ ਨਾਲ ਅੱਗੇ ਵੱਧ ਰਹੀ ਓਦੇਸਾ ਦੀ ਜਥੇਬੰਦੀ ਨੇ ਕੇਂਦਰੀ ਜਾਂ ਬਾਲਸ਼ਵਿਕਾਂ ਦੀਆਂ ਦੂਸਰੀਆਂ ਕਮੇਟੀਆਂ ਨੂੰ ਸੂਚਿਤ ਕਰਨਾ ਵੀ ਜ਼ਰੂਰੀ ਨਹੀਂ ਸਮਝਿਆ। ਉਹਨੇ ਸੇਂਟ ਪੀਟਰਜ਼ਬਰਗ ਅਤੇ ਮਾਸਕੋ ਦੀਆਂ ਕਮੇਟੀਆਂ ਦੀ ਉਸ ਉਦਾਹਰਨ ਦੀ ਵੀ ਸਿਰੇ ਤੋਂ ਬੇਇੱਜ਼ਤੀ ਕੀਤੀ ਜਿਨ੍ਹਾਂ ਨੇ ਸਿਰਫ ਸੰਘੀ ਲਾਈਨ ਤੇ ਹੀ ਏਕਤਾ ਨੂੰ ਸੰਭਵ ਮੰਨਿਆ ਸੀ।

"ਇੰਞ ਸਥਾਨਕ ਜਥੇਬੰਦੀ ਨੂੰ ਸਥਾਪਿਤ ਕੇਂਦਰਾਂ ਅਤੇ ਪਾਰਟੀ ਦੀਆਂ ਸੀਮਾਵਾਂ ਤੋਂ ਬਾਹਰ ਰੱਖ ਕੇ ਏਕਤਾ ਨੇ ਪਾਰਟੀ ਸਬੰਧਾਂ ਵਿੱਚ ਹੋਰ ਵੀ ਹਫ਼ੜਾ-ਦਫ਼ੜੀ ਪੈਦਾ ਕਰ ਦਿੱਤੀ ਹੈ, ਖਾਸ ਕਰਕੇ ਓਦੋਂ ਜਦੋਂ ਕਿ ਅਸੀਂ ਮੰਨਕੇ ਚੱਲੀਏ ਕਿ ਚੌਥੀ ਕਾਂਗਰਸ ਨੇ ਪਾਰਟੀ ਦੇ ਦੋਹਾਂ ਧੜਿਆਂ ਦਰਮਿਆਨ ਸਿਰਫ ਸੰਘੀ ਅਧਾਰ 'ਤੇ ਹੀ ਏਕਤਾ ਦਾ ਫੈਸਲਾ ਕੀਤਾ ਸੀ। ਓਦੋਂ ਓਦੇਸਾ ਦੀ ਜਥੇਬੰਦੀ, ਏਕਤਾ ਕਰਨ ਵਾਲੀ ਜਥੇਬੰਦੀ ਦੇ ਤੌਰ ਤੇ ਕਿਸੇ ਵੀ ਪਾਰਟੀ ਤੋਂ ਬਾਹਰ ਹੋਵੇਗੀ।

"ਸੰਖੇਪ ਵਿੱਚ ਮੈਂ ਕਹਾਂਗੀ ਕਿ ਜਿਨ੍ਹਾਂ ਲੋਕਾਂ ਦੀ ਲੀਡਰਸ਼ਿਪ ਵਿੱਚ ਮੈਂ ਕਈ ਮਹੀਨੇ ਕੰਮ ਕੀਤਾ ਹੈ। ਹੁਣ ਤੱਕ ਜਿਨ੍ਹਾਂ ਨੂੰ ਮੈਂ ਗੰਭੀਰ ਰਾਜਨੀਤਕ ਸਿਧਾਤਾਂ ਵਾਲੇ ਭਰੋਸੇਮੰਦ ਆਗੂ ਮੰਨਦੀ ਸੀ, ਉਹ ਹਾਲਾਤ ਦਾ ਸਾਹਮਣਾ ਕਰਨ ਵਿੱਚ ਅਯੋਗ ਸਾਬਤ ਹੋਏ ਹਨ। ਅਜਿਹੇ ਮਹੱਤਵਪੂਰਨ ਪਲ ਵਿਚ ਜਦੋਂ ਬਾਹਰੀ ਜਿਲ੍ਹਿਆਂ ਦੇ ਮੁਕਾਬਲਤਨ ਘੱਟ ਭਰੋਸੇਯੋਗ ਹਿੱਸੇ ਏਕਤਾ ਦਾ ਰੁਝਾਨ ਦਰਸਾ ਰਹੇ ਸਨ, ਉਨ੍ਹਾਂ ਡਾਵਾਂਡੋਲ ਕਾਮਰੇਡਾਂ ਨੂੰ ਪ੍ਰਭਾਵਿਤ ਕਰਨ ਦੇ ਨਜ਼ਰੀਏ ਨਾਲ਼ ਗੱਲਬਾਤ ਕਰਨ ਦੀ ਬਜਾਏ ਉਹ ਵਹਾਅ ਨਾਲ ਵਹਿ ਗਏ ਅਤੇ ਆਪਣੇ ਆਪਾਵਿਰੋਧ ਨਾਲ ਉਨ੍ਹਾਂ ਸਿਧਾਂਤਾਂ ਨੂੰ ਨੀਂਵਾ ਦਿਖਾਇਆਂ, ਜਿਨ੍ਹਾਂ ਦਾ ਪਹਿਲਾਂ ਮੈਂ ਉਨ੍ਹਾਂ ਨੂੰ ਪੈਰੋਕਾਰ ਮੰਨਦੀ ਸੀ।

"ਉਹੀ ਮਹਾਂਰਥੀ ਜੋ ਪੂਰਾ ਹਫਤਾ ਪਹਿਲਾਂ ਤੱਕ ਏਕਤਾ ਦੀ ਗੱਲ ਵੀ ਨਹੀਂ ਸੁਣਨਾ ਚਾਹੁੰਦੇ ਸਨ, ਕਿਸੇ ਜਾਦੂ ਦੇ ਜ਼ੋਰ ਨਾਲ ਉਨ੍ਹਾਂ ਨੇ ਏਕਤਾ ਦਾ ਪੱਖ ਲੈਣਾ ਸ਼ੁਰੂ ਕਰ ਦਿੱਤਾ ਅਤੇ ਇਹ ਕਹਿੰਦੇ ਹੋਏ ਉਸਦਾ ਸੱਚ ਸਿੱਧ ਕਰਨ ਲੱਗੇ ਕਿ ਜਦੋਂ ਬਾਹਰੀ ਜਿਲ੍ਹੇ ਏਕਤਾ ਚਾਹੁੰਦੇ ਹਨ ਤਾਂ ਸੰਘ ਦਾ ਹੱਠ ਕਰਨਾ ਅਜੀਬ ਲੱਗਦਾ ਹੈ। ਇਹ ਸੱਚ ਹੈ ਉਨ੍ਹਾਂ ਵਿੱਚੋਂ ਕੁੱਝ ਨੇ ਦਾਅਵਾ ਕੀਤਾ ਕਿ ਸਿਧਾਂਤਕ ਤੌਰ ਤੇ ਉਹ ਸੰਘ ਦੇ ਪੱਖ ਵਿੱਚ ਹਨ, ਪਰ ਬਾਹਰੀ ਜਿਲ੍ਹਿਆਂ

ਦੀਆਂ ਮੀਟਿੰਗਾਂ ਵਿੱਚ ਉਨ੍ਹਾਂ ਨੇ ਏਕਤਾ ਦੇ ਸਵਾਲ ਦਾ ਕੋਈ ਵਿਰੋਧ ਨਹੀਂ ਕੀਤਾ ਅਤੇ ਸਾਡੇ ਆਗੂਆ ਨੇ ਪਾਰਟੀ ਵਿੱਚ ਹੋਈ ਪਿਛਲੀ ਵੰਡ ਬਾਰੇ ਲੋਕ-ਲਭਾਊ ਸ਼ਬਦਾਵਲੀ ਜਿਵੇਂ ਕਿ ਉਸਨੂੰ 'ਸਿਰਫ ਆਗੂਆਂ ਨੇ ਉਕਸਾਇਆ ਸੀ', ਕਿ ਉਹ ਏਕਤਾ ਵਿੱਚ ਅੜਿੱਕਾ ਪਾਉਣ ਦੀ ਇੱਛਾ ਰੱਖਣ ਵਾਲੇ 'ਮੁੱਠੀਭਰ' ਬੁੱਧੀਜੀਵੀਆਂ ਦਾ ਕੰਮ ਸੀ, ਦਾ ਜਵਾਬ ਸਿਰਫ ਸ਼ਰਮਨਾਕ ਅਤੇ ਅਪਰਾਧਿਕ ਚੁੱਪ ਨਾਲ ਦਿੱਤਾ।

"ਇਵੇਂ ਦੀ ਸਿਧਾਂਤਕ ਅਸਥਿਰਤਾ ਨੇ ਲੋਕਲ ਲੀਡਰਸ਼ਿਪ ਵਿੱਚ ਮੇਰਾ ਸਾਰਾ ਵਿਸ਼ਵਾਸ ਹਿਲਾ ਕੇ ਰੱਖ ਦਿੱਤਾ ਅਤੇ ਉਪਰੋਕਤ ਕਾਰਨਾਂ ਨੇ ਮਿਲ਼ਾ ਕੇ ਇਸ ਨੇ ਮੈਨੂੰ ਓਦੇਸਾ ਦੀ ਜੱਥੇਬੰਦੀ ਛੱਡਣ 'ਤੇ ਮਜ਼ਬੂਰ ਕਰ ਦਿੱਤਾ।

ਪਰ "ਪ੍ਰਚਾਰਕ ਨਤਾਸ਼ਾ" ਦਾ ਇਹ ਇਤਰਾਜ਼ ਆਪਣਾ ਉਦੇਸ਼ ਪੂਰਾ ਨਾ ਕਰ ਸਕਿਆ। ਉਹ ਲੈਟਰ- ਬਾਕਸ ਵਿੱਚ ਚਿੱਠੀ ਪਾ ਹੀ ਰਹੀ ਸੀ ਉਸਨੂੰ ਗ੍ਰਿਫਤਾਰ ਕਰ ਲਿਆ ਗਿਆ। ਉਸਨੂੰ ਰੋਸਤੋਵ ਜੇਲ੍ਹ ਵਿੱਚ ਸੁੱਟ ਦਿੱਤਾ ਗਿਆ ਅਤੇ ਉਸਦੀ ਚਿੱਠੀ ਜ਼ਾਰਸ਼ਾਹੀ ਦੇ ਏਜੰਟਾਂ ਦੇ ਹੱਥ ਲੱਗ ਗਈ (1917 ਦੇ ਇਨਕਲਾਬ ਨੇ ਓਖਰਾਨਾ [**ਰਾਜਨੀਤਕ ਪੁਲਿਸ**] **ਦੇ** ਚਿੱਠੀ ਧੂੜ ਭਰੇ ਆਰਕਾਈਵ 'ਚੋਂ ਕੱਢ ਕੇ ਇਸ ਨੂੰ ਸਰਵਜਨਕ ਕੀਤਾ)।

ਇੱਕ ਵਾਰ ਫੇਰ ਉਸਨੂੰ ਕਈ ਮਹੀਨੇ ਜੇਲ੍ਹ ਵਿੱਚ ਰਹਿਣਾ ਪਿਆ ਅਤੇ ਫਿਰ ਉਸਨੂੰ ਜਲਾਵਤਨ ਕਰ ਦਿੱਤਾ ਗਿਆ- ਇਸ ਵਾਰ ਬਿਨਾਂ ਕੋਈ ਮੌਕਾ ਦਿੱਤੇ, ਉਸਨੂੰ ਪੁਲਿਸ ਦੀ ਨਿਗਰਾਨੀ ਵਿੱਚ ਉੱਤਰੀ ਰੂਸ ਦੇ ਵੋਲੋਗਦਾ ਵਿੱਚ ਭੇਜ ਦਿੱਤਾ ਗਿਆ।

ਪਰ ਇਨਕਲਾਬ ਅਜੇ ਖ਼ਤਮ ਨਹੀਂ ਹੋਇਆ ਸੀ। ਨਤਾਸ਼ਾ ਮੁੜ ਤੋਂ ਕੰਮ ਕਰਨ ਲਈ ਬੇਚੈਨ ਸੀ ਅਤੇ ਜਲਦੀ ਹੀ ਉਹ ਵੋਲੋਗਦਾ ਦੀ ਪੁਲਿਸ ਦੀ ਨਿਗਰਾਨੀ ਤੋਂ ਨਿਕਲ ਭੱਜਣ ਵਿੱਚ ਕਾਮਯਾਬ ਰਹੀ।

ਉਹ ਗੈਰ-ਕਾਨੂੰਨੀ ਢੰਗ ਨਾਲ਼ ਮਾਸਕੋ ਜਾ ਕੇ ਰਹਿਣ ਲੱਗੀ। ਬੇਸ਼ੱਕ ਇਸ ਨਾਲ਼ ਸਾਰੀਆਂ ਕਿਸਮਾਂ ਦੀਆਂ ਭੌਤਿਕ ਅਤੇ ਕਾਨੂੰਨੀ ਪ੍ਰੇਸ਼ਾਨੀਆਂ ਜੁੜੀਆਂ ਹੋਈਆਂ ਸਨ।

ਇਸ ਸਮੇਂ ਵਿਚਲੀਆਂ ਨਤਾਸ਼ਾ ਦੀਆਂ ਸਰਗਰਮੀਆਂ ਦਾ ਵੇਰਵਾ ਕਾਮਰੇਡ ਬੋਬ੍ਰੋਵਸਕਾਯਾ ਇਵੇਂ ਦਿੰਦੀ ਹੈ:

"ਖੇਤਰੀ ਕਮੇਟੀ ਦੀ ਇੱਕ ਮੈਂਬਰ ਕਾਂਕੋਰਦਿਆ ਸਮੋਈਲੋਵਾ ਸੀ ਜਿਸ ਨੂੰ ਅਸੀਂ 'ਨਤਾਸ਼ਾ' ਦੇ ਨਾਮ ਨਾਲ਼ ਬੁਲਾਉਂਦੇ ਸੀ। ਅਜੇ ਥੋੜ੍ਹਾ ਸਮਾਂ ਪਹਿਲਾਂ ਉਸਦੀ ਮੌਤ ਹੋਈ ਹੈ। ਸਮਰਥ ਇਨਕਲਾਬੀ ਨਤਾਸ਼ਾ ਇੱਕ ਦਿਨ ਮਿਤਿਸ਼ੀ ਦੇ ਜੰਗਲਾਂ ਵਿੱਚ ਲੋਕ- ਸਭਾ ਵਿੱਚ ਜੁਝਾਰੂ ਭਾਸ਼ਣ ਦਿੰਦੀ, ਦੂਸਰੇ ਦਿਨ ਗੋਲੁਤਿਵਨੋ ਵਿੱਚ ਜੱਥੇਬੰਦੀ ਦੀ ਮੀਟਿੰਗ ਬੁਲਾਉਂਦੀ, ਉਸਦੇ ਅਗਲੇ ਦਿਨ ਕੋਲੋਮੈਨ ਵਰਕਸ ਦੇ ਨੁਮਾਇੰਦਿਆਂ ਨਾਲ਼ ਸੰਮੇਲਨ ਵਿੱਚ ਬੈਠਦੀ, ਅਗਲੇ ਦਿਨ ਸ਼ਚੇਲਕੋਵੋ, ਕੁੰਤਸੇਵੋ, ਪੁਸ਼ਕਿਨੋ ਜਾਂਦੀ, ਹਰ ਥਾਂ ਉਸਦੀ ਬੇਸਬਰੀ ਨਾਲ਼ ਉਡੀਕ ਕੀਤੀ ਜਾਂਦੀ ਸੀ, ਹਰ ਥਾਂ ਉਹ ਸੁੱਤੇ ਹੋਏ ਵਿਚਾਰਾਂ ਨੂੰ ਜਗਾਉਂਦੀ ਸੀ, ਹਰ ਥਾਂ ਉਹ ਬੇਚੈਨ ਇੱਛਾਵਾਂ ਨੂੰ ਝੰਜੋੜਦੀ ਸੀ, ਮਾਸਕੋ ਦੇ ਉੱਪ-ਨਗਰਾਂ ਦੀ ਖਿੰਡੇ ਹੋਏ ਪ੍ਰੋਲੇਤਾਰੀ ਨੂੰ, ਜੋ 1905 ਦੀ ਹਾਰ ਤੋਂ ਹੌਲ਼ੀ ਹੌਲ਼ੀ ਉੱਭਰ ਰਿਹਾ ਸੀ, ਮਜ਼ਬੂਤ ਜੱਥੇਬੰਦੀ ਦੀ ਡੋਰ ਨਾਲ਼ ਬੰਨ੍ਹਦੀ

ਸੀ। ਆਪਣਾ ਦੌਰਾ ਪੂਰਾ ਕਰਕੇ ਭੁੱਖੇ-ਭਾਣੇ ਅਤੇ ਥੱਕੀ-ਟੁੱਟੀ ਨਤਾਸ਼ਾ ਮਾਸਕੋ ਪਰਤਦੀ ਸੀ ਅਤੇ ਉਸਦੀਆਂ ਰਿਪੋਰਟਾਂ ਕਿਰਤੀਆਂ ਦੇ ਜੀਵਨ ਅਤੇ ਉਸਦੀ ਗਰਮੀ 'ਚ ਭਰਪੂਰ ਹੁੰਦੀਆਂ ਸਨ... ਸੁਰੱਖਿਆ ਦੇ ਨਜ਼ਰੀਏ ਤੋਂ ਮੈਂ ਅਤੇ ਨਤਾਸ਼ਾ ਨੇ ਇੱਕ- ਦੂਸਰੇ ਤੋਂ ਦੂਰ ਹੀ ਰਹਿਣ ਦਾ ਸਮਝੌਤਾ ਕੀਤਾ, ਭਾਵੇਂ ਕਿ ਇਹ ਸੌਖਾ ਨਹੀਂ ਸੀ, ਕਿਉਂਕਿ ਅਸੀਂ ਬਹੁਤ ਗੂੜ੍ਹੀਆਂ ਦੋਸਤ ਸੀ ਅਤੇ ਉਸਦੀ ਮੌਤ ਤੱਕ ਸਾਡੀ ਗੂੜ੍ਹੀ ਦੋਸਤੀ ਕਾਇਮ ਸੀ।"

"ਇੱਕ ਰਾਤ ਬਾਰ੍ਹਾਂ ਵਜੇ ਉਹ ਮੇਰੀ ਰਿਹਾਇਸ਼ 'ਤੇ ਆਈ ਅਤੇ ਬੋਲੀ ਕਿ ਉਹ ਆਪਣਾ ਸਮਝੌਤਾ ਤੋੜਨ 'ਤੇ ਮਜ਼ਬੂਰ ਹੈ, ਕਿਉਂਕਿ ਜਿਨ੍ਹਾਂ ਤਿੰਨ ਪਾਰਟੀ ਹਮਦਰਦਾਂ ਦੇ ਘਰ ਉਸ ਨੇ ਰੁਕਣ ਲਈ ਕਿਹਾ ਸੀ ਉਨ੍ਹਾਂ ਸਾਰਿਆਂ ਨੇ ਬੜੀ ਹਲੀਮੀ ਨਾਲ਼ ਮਨ੍ਹਾਂ ਕਰ ਦਿੱਤਾ ਸੀ ਅਤੇ ਉਹ ਸੜਕ 'ਤੇ ਆ ਗਈ ਸੀ। ਉਸ ਰਾਤ ਅਸੀਂ ਦੋਵੇਂ ਘੱਟ ਸੁੱਤੀਆਂ ਪਰ ਅਸੀਂ ਹਮਦਰਦਾਂ ਅਤੇ ਖ਼ੁਦ ਆਪਣੇ-ਆਪ ਦਾ ਖ਼ੂਬ ਮਜ਼ਾਕ ਬਣਾਇਆ। ਹੋਰ ਕੁੱਝ ਕੀਤਾ ਵੀ ਨਹੀਂ ਜਾ ਸਕਦਾ ਸੀ, ਕਿਉਂਕਿ ਉਸ ਭੀੜੀ ਅਤੇ ਟੁੱਟੀ ਮੰਜੀ 'ਤੇ ਸਾਡਾ ਦੋਵਾਂ ਦਾ ਸੌਂ ਸਕਣਾ ਸੰਭਵ ਨਹੀਂ ਸੀ।"

ਇਹ 1906 ਦੀ ਗੱਲ ਹੈ ਜਦੋਂ ਨਤਾਸ਼ਾ ਮਾਸਕੋ ਦੀ ਜਿਲ੍ਹਾ ਪਾਰਟੀ ਜੱਥੇਬੰਦੀ ਵਿੱਚ ਕੰਮ ਕਰ ਰਹੀ ਸੀ। ਪਰ ਉਹ ਉੱਥੇ ਜ਼ਿਆਦਾ ਦੇਰ ਤੱਕ ਕੰਮ ਨਹੀਂ ਕਰ ਸਕੀ ਕਿਉਂਕਿ ਪੁਲਿਸ ਦੇ ਜਾਸੂਸਾਂ ਨੇ ਪਰਛਾਵੇਂ ਵਾਂਗ ਉਸਦਾ ਪਿੱਛਾ ਸ਼ੁਰੂ ਕਰ ਦਿੱਤਾ ਸੀ। ਉਨ੍ਹਾਂ ਨੂੰ ਪਤਾ ਲੱਗ ਗਿਆ ਸੀ ਕਿ ਇਹ ਮਾਸਕੋ ਵਿੱਚ ਉਸ ਦੇ ਪਾਰਟੀ ਕੰਮ ਦਾ ਅੰਤ ਸੀ, ਅਤੇ ਗ੍ਰਿਫ਼ਤਾਰੀ ਅਤੇ ਜੇਲ੍ਹ ਤੋਂ ਬਚਣ ਲਈ ਉਸਨੂੰ ਕਿਤੇ ਹੋਰ ਜਾਣਾ ਹੋਵੇਗਾ।

ਉਸ ਨੇ ਬੇਸਿਨ ਵਿੱਚ ਲੁਗਾਂਸਕ ਦਾ ਕਸਬਾ ਚੁਣਿਆ।

1906 ਦੇ ਆਖਰੀ ਮਹੀਨਿਆਂ ਵਿੱਚ ਸੰਯੁਕਤ ਪਾਰਟੀ ਵਿੱਚ ਤਿੱਖੀ ਗੁੱਟਬਾਜੀ ਦਾ ਸਮਾਂ ਸੀ (ਆਰਐੱਸਡੀਐਲਪੀ ਦੀ ਏਕਤਾ ਕਾਂਗਰਸ 1906 ਵਿੱਚ ਸਟਾਕਹੋਮ ਵਿੱਚ ਹੋਈ ਸੀ)।

ਲੁਗਾਂਸਕ ਦੋਨੇਤਸ ਇਲਾਕੇ ਵਿੱਚ "ਮੈਨਸ਼ਵਿਕ ਸਮੁੰਦਰ" ਵਿੱਚ ਇੱਕ ਛੋਟਾ ਬਾਲਸ਼ਵਿਕ ਟਾਪੂ ਸੀ। ਦੂਸਰੀ ਦੂਮਾ ਦੀਆਂ ਚੋਣਾਂ ਨੇੜੇ ਆ ਰਹੀਆਂ ਸਨ ਅਤੇ ਉੱਥੇ ਬਾਲਸ਼ਵਿਕ ਸਫਾਂ ਨੂੰ ਪੱਕੇ- ਪੈਰੀਂ ਕਰਨਾ ਜ਼ਰੂਰੀ ਸੀ, ਨਾ ਸਿਰਫ਼ ਲੁਗਾਂਸਕ ਨੂੰ ਬਣਾਈ ਰੱਖਣ ਲਈ ਅਤੇ ਉੱਥੇ ਸਹੀ ਢੰਗ ਨਾਲ਼ ਚੋਣ-ਪ੍ਰਚਾਰ ਮੁਹਿੰਮ ਚਲਾਉਣ ਲਈ, ਸਗੋਂ ਆਪਣਾ ਪ੍ਰਭਾਵ ਵਧਾਉਣ ਲਈ ਵੀ। ਪ੍ਰੋਫੈਸਰ ਪਿੰਕੋਵਿਚ, ਜੋ ਉਨ੍ਹੀਂ ਦਿਨੀਂ ਲੁਗਾਂਸਕ ਵਿੱਚ ਕੰਮ ਕਰ ਰਹੇ ਸਨ, ਉਸ ਵੇਲ਼ੇ ਦਾ ਇੰਞ ਵਰਣਨ ਕਰਦੇ ਹਨ:

"ਅਸੀਂ ਦਸੰਬਰ ਦੇ ਅੱਧ ਵਿੱਚ ਲੁਗਾਂਸਕ ਪਹੁੰਚੇ ਅਤੇ ਤੈਅ ਜਗ੍ਹਾ 'ਤੇ ਗਏ, ਕਾਮਰੇਡ ਰੋਸਲੋਵਸਕੀ (ਇੱਕ ਛੋਟੇ ਲੋਕਲ ਅਖ਼ਬਾਰ 'ਦੋਨੇਤਸਕੀ ਕੋਲਕੋਲ' (ਦੋਨੇਤਸ ਦੀ ਘੰਟੀ – ਅਨੁ.) ਦੇ ਸੰਪਾਦਕ) ਦੇ ਠਿਕਾਣੇ 'ਤੇ ਅਤੇ ਥੋੜ੍ਹੇ ਘੰਟਿਆਂ ਬਾਅਦ ਅਸੀਂ ਦੋ ਪੇਸ਼ੇਵਰ ਇਨਕਲਾਬੀਆਂ ਕਾਮਰੇਡ ਅਨਤੋਨ ਅਤੇ ਨਤਾਸ਼ਾ ਨਾਲ਼ ਗੱਲਾਂ ਕਰ ਰਹੇ ਸਾਂ।"

"ਮੈਨੂੰ ਦੋ ਕਮਰਿਆਂ ਵਾਲ਼ਾ ਛੋਟਾ ਅਤੇ ਸਾਧਾਰਨ ਜਿਹਾ ਅਪਾਰਟਮੈਂਟ ਯਾਦ

ਆਉਂਦਾ ਹੈ। ਮੈਨੂੰ ਨਤਾਸ਼ਾ ਦਾ ਜੀਵੰਤ, ਗੁਲਾਬੀ ਅਤੇ ਪ੍ਰਫੁਲਿਤ ਚਿਹਰਾ ਅਤੇ ਅਨਤੋਨ (ਏ. ਏ. ਸਮੋਈਲੋਵ- ਨਤਾਸ਼ਾ ਦੇ ਪਤੀ) ਦਾ ਵੱਡਾ ਕਾਲ਼ਾ ਅਤੇ ਘੁੰਘਰਾਲ਼ੇ ਵਾਲ਼ਾਂ ਵਾਲ਼ਾ ਸਿਰ ਯਾਦ ਆਉਂਦਾ ਹੈ। ਮੈਨੂੰ ਦੋਵਾਂ ਦੀ ਯਾਦ ਹੈ- ਖੁਸ਼ ਅਤੇ ਜੀਵੰਤ, ਪਾਰਟੀ ਦੇ ਦਾਅਪੇਚਾਂ ਬਾਰੇ ਸਾਡੇ ’ਤੇ ਸਵਾਲਾਂ ਦੀ ਵਾਛੜ ਕਰਦੇ ਹੋਏ ਅਤੇ ਇਸ ਜਾਂ ਉਸ ਪਾਰਟੀ ਕਾਮਰੇਡ ਬਾਰੇ ਪੁੱਛਦੇ ਹੋਏ। ਉਨ੍ਹਾਂ ਦੇ ਬਹੁਤ ਸਾਰੇ ਸਵਾਲ ਸਨ- ਦੂਮਾ ਲਈ ਚੋਣ ਪ੍ਰਚਾਰ, ਚੋਣ ਸਮਝੌਤਿਆਂ ਦੇ ਸਵਾਲ ’ਤੇ, ਲੰਦਨ ਦੀ ਪਾਰਟੀ ਕਾਂਗਰਸ, ਜਾਰੀ ਹੋਣ ਵਾਲ਼ੇ ਨਾਅਰਿਆਂ, ਸੇਂਟ ਪੀਟਰਜ਼ਬਰਗ ਵਿੱਚ ਚੱਲਣ ਵਾਲ਼ੀ ਧੜੇਬਾਜੀ ਆਦਿ ਮਸਲਿਆਂ ’ਤੇ।”

“ਬਾਲਸ਼ਵਿਕ ਕਾਰਕੁੰਨਾਂ ਦੀ ਸਰਗਰਮ ਸ਼ਮੂਲੀਅਤ ਸਮੇਤ ਅਸਧਾਰਨ ਖੁਸ਼ੀ ਅਤੇ ਜੀਵੰਤਤਾ ਨਾਲ਼ ਡਟ ਕੇ ਕੰਮ ਕੀਤਾ ਗਿਆ। ਬਦਕਿਸਮਤੀ ਨਾਲ਼ ਮੈਨੂੰ ਉਨ੍ਹਾਂ ਸਭ ਦੇ ਨਾਮ ਯਾਦ ਨਹੀਂ ਹਨ। ਕਮੇਟੀਆਂ ਨੇ ਕਾਫ਼ੀ ਸਰਗਰਮੀ ਦਿਖਾਈ। ਕਈ ਵਾਰ ਹਾਰਟਮੈਨ ਫੈਕਟਰੀ ਵਿੱਚ ਹੀ ਜਾਂ ਉਸਦੇ ਗੇਟ ’ਤੇ ਰੇਲਵੇ ਦੀਆਂ ਵਰਕਸ਼ਾਪਾਂ ਵਿੱਚ, ਕਾਰਤੂਸ ਕਾਰਖਾਨੇ ਵਿੱਚ ਸਭਾਵਾਂ ਅਯੋਜਿਤ ਹੋਈਆਂ। ਪਰ ਮੁੱਖ ਠਿਕਾਣਾ ਬੇਸ਼ੱਕ ਹਾਰਟਮੈਨ ਫੈਕਟਰੀ ਹੀ ਸੀ, ਜਿੱਥੇ ਸਾਰੇ ਕਾਮਰੇਡਾਂ ਦੇ ਮਜ਼ਬੂਤ ਸੰਪਰਕ ਸਨ ਅਤੇ ਉਹ ਬੇਹੱਦ ਲੋਕਪ੍ਰਿਯ ਸਨ, ਖ਼ਾਸ ਕਰਕੇ ਵੋਰੋਸ਼ਿਲੇਵ ਅਤੇ ਫ਼ਿਡਕਿਨ।”

“ਇਸ ਕੰਮ ਵਿੱਚ ਨਤਾਸ਼ਾ ਲਾਜਵਾਬ ਸੀ। ਉਸ ਸਮੇਂ ਉਹ ਵੱਡੀਆਂ ਸਭਾਵਾਂ ਵਿੱਚ ਨਹੀਂ ਬੋਲਦੀ ਸੀ। ਇਹ ਯੂਰਿਨ ਦੀ ਅਤੇ ਮੇਰੀ ਜਿੰਮੇਦਾਰੀ ਸੀ, ਪਰ ਉਹ ਕਮੇਟੀ ਦੀ ਜਾਨ ਅਤੇ ਉਸਦੀ ਆਤਮਾ ਸੀ। ਬਿਹਤਰੀਨ ਜੱਥੇਬੰਦਕ, ਇਨਕਲਾਬ ਦੇ ਮਕਸਦ ਦੇ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ, ਤੇਜ਼ ਅਤੇ ਸਪੱਸ਼ਟਵਾਦੀ, ਇੱਕ ਅਸਧਾਰਨ, ਉੱਚ ਵਿਚਾਰਾਂ ਵਾਲ਼ੀ ਅਤੇ ਨੇਕ ਇਨਸਾਨ ਸੀ। ਜੋ ਵੀ ਉਸ ਨਾਲ਼ ਮਿਲਦਾ ਸੀ ਉਸਨੂੰ ਪਿਆਰ ਕਰਨ ਲੱਗਦਾ ਸੀ। ਉਹ ਅਨਤੋਨ ਦੀ ਦੇਖਭਾਲ ਕਰਦੀ ਸੀ ਜੋ ਸਾਨੂੰ ਸਦਾ ਇੱਕ ਅਜਿਹੇ ਵੱਡੇ ਬੱਚੇ ਵਾਂਗ ਲੱਗਦਾ ਸੀ ਜੋ ਮੰਨੋ ਇਸ ਦੁਨੀਆ ਲਈ ਨਾ ਬਣਿਆ ਹੋਵੇ। ਉਹ ਸਾਡੀ ਦੇਖਭਾਲ ਕਰਦੀ ਸੀ, ਇੱਕ ਅਧਿਐਨ ਮੰਡਲ ਚਲਾਉਂਦੀ ਸੀ ਅਤੇ ਤਕਨੀਕੀ ਕੰਮਾਂ ਦਾ ਨਿਰਦੇਸ਼ਨ ਕਰਦੀ ਸੀ, ਪੂਰਾ ਦਿਨ ਜੱਥੇਬੰਦੀ ਦੀਆਂ ਸਰਗਰਮੀਆਂ ਵਿੱਚ ਭੱਜ- ਦੌੜ ਕਰਦੀ ਸੀ ਅਤੇ ਕਦੇ ਸ਼ਿਕਾਇਤ ਨਹੀਂ ਕਰਦੀ ਸੀ। ਪ੍ਰੋਲੇਤਾਰੀ ਦੀ ਆਖਰੀ ਜਿੱਤ ਵਿੱਚ ਡੂੰਘੀ ਆਸਥਾ ਦੀ ਜਵਾਲਾ ਉਸ ਵਿੱਚ ਸਦਾ ਬਲ਼ਦੀ ਰਹਿੰਦੀ ਸੀ। ਉਸ ਵਿੱਚ ਕੰਮ ਕਰਨ ਦੀ ਜ਼ਬਰਦਸਤ ਯੋਗਤਾ ਸੀ ਅਤੇ ਉਹ ਸਦਾ ਊਰਜਾ ਨਾਲ਼ ਭਰੀ ਰਹਿੰਦੀ ਸੀ ਅਤੇ ਇਸ ਦੇ ਨਾਲ਼ ਹੀ ਅਸਧਾਰਨ ਸ਼ਾਲੀਨਤਾ ਉਸ ਦੀ ਅਨੋਖੀ ਪਹਿਚਾਣ ਸੀ।”

“ਜਦੋਂ ਪਾਰਟੀ ਕਾਂਗਰਸ ਲਈ ਚੋਣ ਦਾ ਸਵਾਲ ਉੱਠਿਆ (ਫਰਵਰੀ 1907 ਵਿੱਚ) ਅਤੇ ਜਦੋਂ ਉਮੀਦਵਾਰ ਦੇ ਰੂਪ ਵਿੱਚ ਪਹਿਲੀ ਵਾਰ ਉਸਦਾ ਨਾਮ ਸਾਹਮਣੇ ਆਇਆ ਤਾਂ ਉਸ ਨੇ ਇਹ ਕਹਿੰਦੇ ਹੋਏ ਝੱਟ ਇਨਕਾਰ ਕਰ ਦਿੱਤਾ ਕਿ ‘ਮਕਸਿਮ ਜਾਂ ਯੂਰਿਨ ਜਾਂ ਮਜ਼ਦੂਰਾਂ ਵਿੱਚੋਂ ਕਿਸੇ ਨੂੰ ਜਿਵੇਂ ਕਿ ਵੋਲੋਦਾ ਨੂੰ ਜਾਣਾ ਚਾਹੀਦਾ ਹੈ।’ ਜ਼ਾਰਸ਼ਾਹੀ ਦੀ ਹਥਿਆਰਬੰਦ ਪੁਲਿਸ ਨੇ ਯੂਰਿਨ ਅਤੇ ਮੈਨੂੰ ਗ੍ਰਿਫਤਾਰ ਕਰਕੇ ਇਸ ਸਮੱਸਿਆ ਦਾ ਹੱਲ ਕੱਢ ਦਿੱਤਾ ਅਤੇ

ਲੁਗਾਂਸਕ ਸਮੂਹ ਨੇ ਨਤਾਸ਼ਾ ਨੂੰ ਵੋਲੋਦਾ (ਵੋਰੋਸ਼ਿਲੋਵ) ਨਾਲ਼ ਕਾਂਗਰਸ ਵਿੱਚ ਭੇਜਿਆ।"

ਲੰਦਨ ਦੀ ਕਾਂਗਰਸ ਵਿੱਚ ਉਸ ਨੇ 1902-1903 ਵਿੱਚ ਜਦੋਂ ਉਹ ਪੈਰਿਸ ਵਿੱਚ ਰਹਿੰਦੀ ਸੀ, ਉਸ ਤੋਂ ਬਾਅਦ ਲੈਨਿਨ ਨੂੰ ਮੁੜ ਦੇਖਿਆ। ਹੁਣ ਉਹ ਬਾਲਸ਼ਵਿਕਾਂ ਦੇ ਆਗੂ ਸਨ। ਉਸ ਨੇ ਲੈਨਿਨ ਦੇ ਅਦਭੁੱਤ ਭਾਸ਼ਣਾਂ ਨੂੰ ਸੁਣਿਆ ਜਿਨ੍ਹਾਂ ਵਿੱਚ ਉਨ੍ਹਾਂ ਨੇ ਮੈਨਸ਼ਵਿਕ ਕੇਂਦਰੀ ਕਮੇਟੀ ਦੀ ਰਾਜਨੀਤਕ ਲਾਈਨ ਨੂੰ ਤਬਾਹ ਕਰ ਦੇਣ ਵਾਲ਼ੀ ਅਲੋਚਨਾ ਕੀਤੀ। ਇਹ ਮੈਨਸ਼ਵਿਕ ਇਸ ਕਦਰ ਹੇਠਾਂ ਡਿੱਗ ਗਏ ਸਨ ਕਿ ਇਹ ਨਾਅਰਾ ਦੇਣ ਲੱਗੇ ਸਨ ਕਿ ਮਜ਼ਦੂਰਾਂ ਨੂੰ ਕੈਡੇਟ (ਸੰਵਿਧਾਨਿਕ- ਜਮਹੂਰੀ- ਉਦਾਰ ਬੁਰਜੂਆਵਾਂ ਦੀ ਪਾਰਟੀ) ਸਰਕਾਰ ਦੀ ਹਮਾਇਤ ਕਰਨੀ ਚਾਹੀਦੀ ਹੈ ਅਤੇ ਇੱਥੋਂ ਤੱਕ ਕਿ ਮੁਆਵਜਾ ਦਿੱਤੇ ਬਿਨਾਂ ਜਿਮੀਦਾਰਾਂ ਦੀ ਜਮੀਨ 'ਤੇ ਕਬਜ਼ਾ ਕਰਨ ਦੀ ਮੰਗ ਰੱਦ ਕਰਨ ਲੱਗੇ ਸਨ। ਉਸ ਨੇ ਲੈਨਿਨ ਦਾ ਭਾਸ਼ਣ ਸੁਣਿਆ ਜਿਸ ਵਿੱਚ ਲੈਨਿਨ ਨੇ ਇਹ ਸਿਧਾਂਤ ਦਿੱਤਾ ਕਿ ਰੂਸ ਵਿੱਚ ਇਨਕਲਾਬ ਦੀ ਜਿੱਤ ਪ੍ਰੋਲੇਤਾਰੀ ਅਤੇ ਕਿਸਾਨਾਂ ਦੀ ਜਮਹੂਰੀ ਤਾਨਾਸ਼ਾਹੀ ਦੇ ਰੂਪ ਵਿੱਚ ਹੋਵੇਗੀ ਅਤੇ ਇਹ ਕਿ ਪ੍ਰੋਲੇਤਾਰੀ ਜਮਾਤ ਇਨਕਲਾਬ ਦੀ ਆਗੂ ਹੈ। ਜਿਵੇਂ ਕਿ ਅਸੀਂ ਜਾਣਦੇ ਹਾਂ, ਨਤਾਸ਼ਾ ਸਾਡੀ ਪਾਰਟੀ ਦੀ ਵੱਡੀ ਸਿਧਾਂਤਕਾਰ ਜਾਂ ਯੁੱਧ- ਨੀਤੀਕਾਰ ਨਹੀਂ ਸੀ। ਉਹ ਅਭਿਆਸ ਲਈ ਸਮਰਪਿਤ ਸੀ ਅਤੇ ਇਸ ਵਿੱਚ ਦੋ ਰਾਏ ਨਹੀਂ ਸੀ ਕਿ ਪੰਜਵੀਂ ਕਾਂਗਰਸ ਨੇ ਉਸ 'ਤੇ ਜ਼ਬਰਦਸਤ ਪ੍ਰਭਾਵ ਪਾਇਆ, ਬਾਲਸ਼ਵਿਜ਼ਮ ਦੀ ਉਸਦੀ ਸਮਝ ਨੂੰ ਹੋਰ ਡੂੰਘਾ ਕੀਤਾ ਅਤੇ ਬਾਕੀ ਦੀ ਪੂਰੀ ਜ਼ਿੰਦਗੀ ਲਈ ਉਸ ਨੂੰ ਇੱਕ ਅਡੋਲ ਲੈਨਿਨਵਾਦੀ ਵੀਰਾਂਗਣ ਬਣਾ ਦਿੱਤਾ।

ਕਾਂਗਰਸ ਵਿੱਚ ਬਾਲਸ਼ਵਿਕਾਂ ਦੀ ਜਿੱਤ ਹੋਈ ਅਤੇ ਨਤਾਸ਼ਾ ਜਿਸ ਉਤਸ਼ਾਹ ਨਾਲ਼ ਭਰ ਕੇ ਰੂਸ ਵਾਪਸ ਪਰਤੀ ਉਸਦੀ ਕਲਪਣਾ ਆਸਾਨੀ ਨਾਲ਼ ਕੀਤੀ ਜਾ ਸਕਦੀ ਹੈ। ਉਹ ਹਾਰਟਮੈਨ ਫੈਕਟਰੀ ਦੇ ਮਜ਼ਦੂਰਾਂ ਕੋਲ਼ ਲੁਗਾਂਸਕ ਵਾਪਸ ਪਰਤਣ ਨੂੰ ਉਤਸਕ ਸੀ। ਉਹ ਨੁਮਾਇੰਦੇ ਦੀ ਹੈਸੀਅਤ ਨਾਲ਼ ਉਨ੍ਹਾਂ ਨੂੰ ਆਪਣੀ ਰਿਪੋਰਟ ਦੇਣ ਅਤੇ ਇਨਕਲਾਬ ਨੂੰ ਉਸ ਕੰਮ ਨੂੰ ਹੋਰ ਵੀ ਉਤਸ਼ਾਹ ਨਾਲ਼ ਅੱਗੇ ਵਧਾਉਣ ਲਈ ਉਤਸੁਕ ਸੀ ਜਿਸ ਲਈ ਉਸ ਨੇ ਆਪਣਾ ਜੀਵਨ ਸਮਰਪਿਤ ਕਰ ਦਿੱਤਾ ਸੀ। ਇਸ ਦਰਮਿਆਨ ਪੁਲ਼ਿਸ ਵਿਭਾਗ ਸਾਵਧਾਨੀ ਨਾਲ਼ ਕਾਂਗਰਸ ਦੀ ਨਿਗਰਾਨੀ ਕਰ ਰਿਹਾ ਸੀ। ਉਸਦੇ ਵਿਦੇਸ਼ੀ ਏਜੰਟ ਸਾਏ ਵਾਂਗ ਨੁਮਾਇੰਦਿਆਂ ਦੇ ਪਿੱਛੇ ਲੱਗੇ ਸਨ ਅਤੇ ਉਨ੍ਹਾਂ ਦੇ ਅਸਲੀ ਨਾਮ ਜਾਣਨ ਅਤੇ ਰੂਸ ਪਰਤਦੇ ਸਮੇਂ ਸਰਹੱਦ 'ਤੇ ਉਸ ਨੂੰ ਗ੍ਰਿਫਤਾਰ ਕਰਨ ਦਾ ਹਰ ਸੰਭਵ ਯਤਨ ਕਰ ਰਹੇ ਸਨ। ਖੈਰ, ਨਤਾਸ਼ਾ ਸੁਰੱਖਿਅਤ ਰੂਪ ਨਾਲ਼ ਸਰਹੱਦ ਪਾਰ ਕਰ ਗਈ ਅਤੇ ਆਪਣੀ ਪਹਿਚਾਣ ਲੁਕਾਉਣ ਲਈ ਥੋੜ੍ਹੇ ਦਿਨ ਖਾਰਕੋਵ ਵਿੱਚ ਰੁਕੀ ਰਹੀ।

ਪੁਲਿਸ ਤੋਂ ਬਚਣ ਲਈ ਖਾਰਕੋਵ ਰਹਿੰਦੇ ਹੋਏ ਨਤਾਸ਼ਾ ਲੁਗਾਂਸਕ ਪਾਰਟੀ ਜੱਥੇਬੰਦੀ ਨਾਲ਼ ਚਿੱਠੀ ਪੱਤਰ ਕਰਦੀ ਰਹੀ, ਬੇਸ਼ੱਕ ਨਾਮ ਬਦਲ ਕੇ ਅਤੇ ਆਪਣੇ ਮਿਤਰਾਂ ਦੇ ਪਤੇ 'ਤੇ ਚਿੱਠੀਆਂ ਮੰਗਵਾ ਕੇ। ਵੋਰੋਸ਼ਿਲੋਵ (ਵੋਲੋਦਾ), ਜੋ ਤੁਰੰਤ ਬਾਅਦ ਲੁਗਾਂਸਕ ਪਰਤ ਆਏ

ਸਨ, ਨੇ ਨਤਾਸ਼ਾ ਨੂੰ ਇੱਕ ਚਿੱਠੀ ਲਿਖੀ, ਜਿਸਨੂੰ ਔਖਰਾਨਾ ਨੇ ਫੜ ਲਿਆ ਅਤੇ ਉਸਦੀ ਫੋਟੋ ਖਿੱਚ ਲਈ (ਇੱਕ ਕਾਪੀ ਪੁਲਿਸ ਵਿਭਾਗ ਦੇ ਰਿਕਾਰਡ ਵਿੱਚ ਰੱਖ ਲਈ ਗਈ)। ਚਿੱਠੀ ਵਿੱਚ ਉਨ੍ਹਾਂ ਨੇ ਲਿਖਿਆ:

"ਮੇਰੀ ਰਾਏ 'ਚ ਤੁਹਾਡਾ ਇੱਥੇ ਆਉਣਾ ਬੇਹੱਦ ਖ਼ਤਰਨਾਕ ਹੋਵੇਗਾ, ਕਿਉਂਕਿ ਏਕਿਮ ਇਵਾਨੋਵਿਚ ਦੇ ਘਰ ਛਾਪਾ ਪਿਆ ਹੈ। ਉਸ ਨੇ ਕਿਹਾ ਹੈ ਕਿ ਜੋ ਕਿਤਾਬਾਂ ਉਹਦੇ ਘਰੋਂ ਮਿਲੀਆਂ ਹਨ ਉਹ ਤੁਸੀਂ ਉਸਨੂੰ ਦਿੱਤੀਆਂ ਸਨ। ਪੁਲਿਸ ਤੁਹਾਡੇ ਬਾਰੇ ਭੁੱਲੀ ਨਹੀਂ ਹੈ, ਜਿਵੇਂ ਕਿ ਮੈਂ ਸਾਬਿਤ ਕਰ ਸਕਦਾ ਹਾਂ। ਸਾਡੇ ਘਰ ਹਰ ਵੇਲ਼ੇ ਨਿਗਰਾਨੀ ਰੱਖੀ ਜਾ ਰਹੀ ਹੈ, ਅਸੀਂ ਸ਼ੱਕ ਦੇ ਘੇਰੇ 'ਚ ਹਾਂ, ਇਸ ਲਈ ਤੁਹਾਨੂੰ ਤੁਰੰਤ ਫੜ ਲਿਆ ਜਾਵੇਗਾ।"

ਲੁਗਾਂਸਕ ਨਾ ਪਰਤ ਸਕਣ ਕਾਰਨ ਨਤਾਸ਼ਾ ਬੁਰੀ ਤਰ੍ਹਾਂ ਨਿਰਾਸ਼ ਸੀ। ਉਸਨੂੰ ਮਜ਼ਦੂਰ ਜਮਾਤ ਦਾ ਦੂਸਰਾ ਕੇਂਦਰ ਲੱਭਣਾ ਪਿਆ ਜਿੱਥੇ ਜਾ ਕੇ ਉਹ ਆਪਣਾ ਕੰਮ ਜਾਰੀ ਰੱਖ ਸਕੀ। ਉਹ ਕੁੱਝ ਸਮੇਂ ਲਈ ਮਾਸਕੋ ਗਈ ਅਤੇ ਉਸਦੇ ਬਾਅਦ ਬਾਕੂ ਚਲੀ ਗਈ। ਉਹ ਤੇਲ ਉਦਯੋਗ ਦਾ ਵੱਡਾ ਕੇਂਦਰ ਸੀ। ਬਾਕੂ ਵਿੱਚ ਦੋਨਬਾਸ ਅਤੇ ਏਕਾਤੇਰਿਨੋਸਲਾਵ ਦੇ ਧਾਤੂ ਉਦਯੋਗ ਵਾਂਗ ਪੂੰਜੀਵਾਦ ਵਿਕਾਸ ਦੇ ਉਚੇਰੇ ਪੱਧਰ 'ਤੇ ਪਹੁੰਚ ਚੁੱਕਾ ਸੀ। ਪਰ ਤੇਲ ਉਦਯੋਗ ਦੇ ਇਸ ਕੇਂਦਰ ਵਿੱਚ, ਜੋ ਜ਼ਾਰਸ਼ਾਹੀ ਸਾਮਰਾਜਵਾਦ ਦੀ ਅਹਿਮ ਨਸ ਸੀ ਅਤੇ ਮਾਲਕਾਂ ਨੂੰ ਜ਼ਬਰਦਸਤ ਮੁਨਾਫ਼ਾ ਦਿੰਦਾ ਸੀ, ਉਸ ਖ਼ਜਾਨੇ ਦਾ ਉਤਪਾਦਨ ਕਰਨ ਵਾਲ਼ਾ ਪ੍ਰੋਲੇਤਾਰੀ ਬੇਹੱਦ ਤਰਸਯੋਗ ਹਾਲਾਤ ਵਿੱਚ ਜੀਅ ਰਿਹਾ ਸੀ ਅਤੇ ਇਹ ਵੀ ਉਦੋਂ ਜਦੋਂ ਕਿ ਬਾਕੂ ਲਈ ਇਨਕਲਾਬੀ ਸਰਗਰਮੀਆਂ ਕੋਈ ਨਵੀਂ ਚੀਜ਼ ਨਹੀਂ ਸਨ ਅਤੇ ਬਾਕੂ ਦੇ ਪ੍ਰੋਲੇਤਾਰੀ ਨੇ ਮਜ਼ਦੂਰ ਜਮਾਤ ਦੇ ਇਨਕਲਾਬੀ ਇਤਿਹਾਸ ਵਿੱਚ ਕਾਫ਼ੀ ਸਾਰੇ ਬਹਾਦਰੀ ਭਰੇ ਪੰਨੇ ਜੋੜੇ ਸਨ।

ਬਾਕੂ ਦੀ ਇੱਕ ਵਿਸ਼ੇਸ਼ਤਾ ਇਹ ਸੀ ਕਿ ਉੱਥੇ ਸਤਾਰਾਂ ਕੌਮਾਂ ਦੇ ਮਜ਼ਦੂਰ ਸਨ, ਜੋ ਵੱਖ- ਵੱਖ ਭਾਸ਼ਾਵਾਂ ਬੋਲਦੇ ਸਨ। ਬਾਲਸ਼ਵਿਕਾਂ ਅਤੇ ਮੈਨਸ਼ਵਿਕਾਂ ਦੇ ਇਲਾਵਾ ਉੱਥੇ ਕਈ ਹੋਰ ਕੌਮੀ ਪਾਰਟੀਆਂ ਵੀ ਸਨ। ਕਿਰਤੀ ਜਮਾਤ ਦੇ ਹਿੱਤਾਂ ਨਾਲ਼ ਮੈਨਸ਼ਵਿਕਾਂ ਦੇ ਗੱਦਾਰੀ ਕਰਨ ਕਾਰਨ ਬਾਲਸ਼ਵਿਕਾਂ ਅਤੇ ਮੈਨਸ਼ਵਿਕਾਂ ਦਰਮਿਆਨ ਟਕਰਾਅ ਅਸਾਧਾਰਨ ਰੂਪ 'ਚ ਤਿੱਖਾ ਹੋ ਗਿਆ ਸੀ।

ਪਾਰਟੀ ਦੇ ਕੰਮ ਅਤੇ ਜੀਵਨ ਦੀਆਂ ਹਾਲਤਾਂ ਬੇਹੱਦ ਗੁੰਝਲਦਾਰ ਅਤੇ ਔਖੀਆਂ ਹੋ ਗਈਆਂ ਸਨ। ਤੇਲ ਦੇ ਖੇਤਰ ਇੱਕ- ਦੂਜੇ ਤੋਂ ਅਤੇ ਬਾਕੂ ਤੋਂ ਬਹੁਤ ਦੂਰ- ਦੂਰ ਤੱਕ ਖਿੰਡੇ ਹੋਏ ਸਨ। ਮਜ਼ਦੂਰਾਂ ਦੇ ਅਧਿਐਨ- ਮੰਡਲ ਚਲਾਉਣ ਲਈ ਸ਼ਾਮ ਵੇਲ਼ੇ ਪੈਦਲ ਚੱਲਣ ਵਿੱਚ ਖ਼ਤਰਾ ਰਹਿੰਦਾ ਸੀ। ਤੇਲ ਦੇ ਡੇਰਿਕਾਂ 'ਤੇ ਅੱਗ ਲਾਉਣ ਵਾਲ਼ਿਆਂ ਦੀ ਨਿਗਰਾਨੀ ਲਈ ਪਹਿਰੇਦਾਰ ਲੱਗੇ ਰਹਿੰਦੇ ਸਨ। ਪੂਰਾ ਇਲਾਕਾ ਹਨ੍ਹੇਰਾ ਅਤੇ ਸੁਨਸਾਨ ਸੀ। ਕਿਸੇ ਰਾਹਗੀਰ ਨੂੰ ਗੋਲ਼ੀ ਜਾਂ ਚਾਕੂ ਮਾਰ ਦਿੱਤਾ ਜਾਣਾ ਅਸਧਾਰਨ ਘਟਨਾ ਨਹੀਂ ਸੀ।

ਨਤਾਸ਼ਾ ਨੂੰ ਕਈ ਵਾਰ ਬਹੁਤ ਸਾਰੇ ਦੁਖਦਾਈ ਅਨੁਭਵ ਹੋਏ। ਰੇਲ ਕਰਮਚਾਰੀਆਂ ਦੇ ਇੱਕ ਅਧਿਐਨ- ਮੰਡਲ ਵਿੱਚ ਜਾਂਦੇ ਵੇਲ਼ੇ ਕੁੱਝ ਔਰਤਾਂ ਨੇ ਗਾਲ਼ਾਂ ਦਿੰਦੇ ਹੋਏ ਉਸਦਾ

ਪਿੱਛਾ ਕੀਤਾ: "ਤੂੰ ਸਾਡੇ ਪਤੀਆਂ ਨੂੰ ਸਾਡੇ ਕੋਲ਼ੋਂ ਖੋਹ ਲੈਣਾ ਚਾਹੁੰਦੀ ਹੈਂ! ਅਸੀਂ ਤੈਨੂੰ ਦਿਖਾ ਦੇਵਾਂਗੀਆਂ...!"

ਉਸ ਵੇਲ਼ੇ ਨਤਾਸ਼ਾ ਅਤੇ ਆਮ ਤੌਰ 'ਤੇ ਪੂਰੀ ਪਾਰਟੀ ਨੂੰ, ਔਰਤਾਂ ਦੁਆਰਾ ਖੜ੍ਹੀ ਕੀਤੀ ਜਾਂਦੀ ਰੁਕਾਵਟ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਕੁੱਝ ਕਾਮਰੇਡਾਂ ਨੇ ਇਹ ਰਾਏ ਜ਼ਾਹਰ ਕੀਤੀ ਹੈ ਕਿ ਅਨਪੜ੍ਹ ਔਰਤਾਂ ਦੀਆਂ ਅਜਿਹੀਆਂ ਅਤੇ ਇਸ ਤਰ੍ਹਾਂ ਦੀਆਂ ਹੋਰ ਮੂਰਖਤਾਪੂਰਨ ਘਟਨਾਵਾਂ ਨੇ ਨਤਾਸ਼ਾ ਨੂੰ ਔਰਤਾਂ ਦਰਮਿਆਨ ਕੰਮ ਕਰਨ ਲਈ ਪ੍ਰੇਰਿਆ, ਜਿਸ ਖੇਤਰ ਵਿੱਚ ਉਹ ਇੱਕ ਮਹਾਨ ਰਾਜਨੀਤਕ ਹਸਤੀ ਬਣ ਗਈ। ਉਸਦਾ ਨਾਂਅ ਜੱਥੇਬੰਦਕਾਂ ਦੀ ਪਹਿਲੀ ਲਾਈਨ ਵਿੱਚ ਆਉਂਦਾ ਹੈ— ਲੱਖਾਂ ਔਰਤ ਮਜ਼ਦੂਰਾਂ ਅਤੇ ਕਿਸਾਨ ਔਰਤਾਂ ਦੇ ਆਗੂਆਂ ਵਿੱਚ, ਜਿਨ੍ਹਾਂ ਨੇ ਸੱਤ੍ਹਾ ਦੇ ਘੋਲ਼ ਅਤੇ ਸਮਾਜਵਾਦ ਦੀ ਉਸਾਰੀ ਵਿੱਚ ਮਜ਼ਦੂਰ ਜਮਾਤ ਦੀਆਂ ਕਤਾਰਾਂ ਨੂੰ ਮਜ਼ਬੂਤੀ ਪ੍ਰਦਾਨ ਕੀਤੀ।

## 'ਪ੍ਰਾਵਦਾ' ਵਿੱਚ ਕੰਮ

ਪਿੱਛਾਖੜ ਦਾ ਕਾਲ਼ਾ ਦੌਰ ਸ਼ੁਰੂ ਹੋ ਗਿਆ। 1909 ਵਿੱਚ, ਪਹਿਲੀ ਮਾਰਚ ਨੂੰ ਨਤਾਸ਼ਾ ਫਿਰ ਗ੍ਰਿਫਤਾਰ ਕਰ ਲਈ ਗਈ ਅਤੇ ਲਗਭਗ ਪੂਰੇ ਸਾਲ ਲਈ ਜੇਲ੍ਹ ਵਿੱਚ ਸੁੱਟ ਦਿੱਤੀ ਗਈ। ਪਰ ਜ਼ਾਰਸ਼ਾਹੀ ਦੇ ਅਧਿਕਾਰੀਆਂ ਨੇ ਉਸ ਖਿਲਾਫ਼ ਇੰਨਾ ਘਟੀਆ ਮਾਮਲਾ ਬਣਾਇਆ ਸੀ ਕਿ ਜ਼ਾਰਸ਼ਾਹੀ ਦੀ ਅਦਾਲਤ ਨੇ ਹੀ ਉਸ ਨੂੰ ਰਿਹਾ ਕਰ ਦਿੱਤਾ। ਉਨ੍ਹਾਂ ਔਖੇ ਦਿਨਾਂ ਵਿੱਚ ਨਤਾਸ਼ਾ ਸ਼ੱਕ ਜਾਂ ਝਿਜਕ ਤੋਂ ਇੱਕਦਮ ਪਰ੍ਹੇ ਸੀ। ਸੇਂਟ ਪੀਟਰਜ਼ਬਰਗ ਦੇ ਜੀਵਨ ਨੇ ਰੂਸੀ ਇਨਕਲਾਬੀ ਲਹਿਰ ਦੀ ਤੇਜ਼ ਮੁੜ ਸੁਰਜੀਤੀ ਵਿੱਚ ਨਤਾਸ਼ਾ ਦੀ ਅਡਿੱਗ ਆਸਥਾ ਦੀ ਪੁਸ਼ਟੀ ਕਰ ਦਿੱਤੀ।

ਦਸੰਬਰ 1912 ਵਿੱਚ ਨਤਾਸ਼ਾ ਨੇ ਬਾਲਸ਼ਵਿਕਾਂ ਦੇ ਲੜਾਕੂ ਦਲ ਵਿੱਚ ਜ਼ਿੰਮੇਦਾਰੀ ਦਾ ਇੱਕ ਪਦ ਗ੍ਰਹਿਣ ਕੀਤਾ। ਵੀ. ਐੱਮ. ਮਾਲੋਤੋਵ ਦੀ ਗ੍ਰਿਫਤਾਰੀ ਦੇ ਬਾਅਦ ਉਸ ਨੇ **ਪ੍ਰਾਵਦਾ** ਦੇ ਸੰਪਾਦਕ ਮੰਡਲ ਵਿੱਚ ਸਕੱਤਰ ਦਾ ਅਹੁੱਦਾ ਸੰਭਾਲਿਆ। **ਪ੍ਰਾਵਦਾ** ਵਿੱਚ ਕੰਮ ਕਰਨ ਵਾਲ਼ੇ ਕਾਮਰੇਡ ਇਸ ਅਹੁਦੇ 'ਤੇ ਉਸਦੀਆਂ ਸਰਰਗਰਮੀਆਂ ਬਾਰੇ ਇੰਞ ਦੱਸਦੇ ਹਨ:

"ਕਾਮਰੇਡ ਸਮੋਈਲੋਵਾ ਸਾਡੇ ਸੰਪਾਦਕੀ ਦਲ ਨਾਲ਼ 1913 ਵਿੱਚ ਜੁੜੀ। ਉਹ ਸੰਪਾਦਕ ਮੰਡਲ ਦੀ ਸਕੱਤਰ ਸੀ ਅਤੇ ਅਣਥੱਕ ਊਰਜਾ ਨਾਲ਼ ਭਰੀ ਕਾਰਕੁੰਨ ਸੀ। ਉਹਨੇ ਕਈ ਲੇਖ ਲਿਖੇ ਜਿਨ੍ਹਾਂ ਵਿੱਚੋਂ ਕਈ ਬਿਨਾਂ ਨਾਮ ਦੇ ਸਨ ਅਤੇ ਕਈ ਝੂਠੇ ਨਾਮ ਨਾਲ਼ ਲਿਖੇ ਗਏ ਸਨ। ਭਾਵੇਂ ਉਸਦੀ ਸ਼ੈਲੀ ਇੱਕਰਸ ਸੀ ਪਰ ਉਸਦੇ ਲੇਖ ਇਸ ਤਰ੍ਹਾਂ ਲਿਖੇ ਗਏ ਹੁੰਦੇ ਸਨ ਕਿ ਆਮ ਪਾਠਕ ਸਫ਼ਾ ਨੂੰ ਅਸਾਨੀ ਨਾਲ਼ ਸਮਝ ਵਿੱਚ ਆ ਜਾਂਦੇ ਸਨ ਅਤੇ ਪ੍ਰੋਲੇਤਾਰੀ ਦੇ ਜੀਵਨ ਅਤੇ ਘੋਲ਼ ਵਿੱਚ ਪੈਦਾ ਹੋਣ ਵਾਲ਼ੇ ਸਵਾਲਾਂ ਦਾ ਜਵਾਬ ਦਿੰਦੇ ਸਨ।

ਪਰ ਲੇਖਣ ਕਾਰਜ ਵਿੱਚ ਸੰਪਾਦਕ ਮੰਡਲ ਦੇ ਕੰਮ ਵਿੱਚ ਹੱਥ ਵੰਡਾਉਣਾ **ਪ੍ਰਾਵਦਾ** ਵਿੱਚ ਕਾਮਰੇਡ ਸਮੋਈਲੋਵਾ ਦੇ ਕੰਮ ਦਾ ਸਭ ਤੋਂ ਮਹੱਤਵਪੂਰਨ ਹਿੱਸਾ ਨਹੀਂ ਸੀ। ਉਸਦੇ

ਸਕੱਤਰ ਦੇ ਕੰਮ ਨਾਲ਼ੋਂ ਕਿਤੇ ਜ਼ਿਆਦਾ ਮਹੱਤਵਪੂਰਨ ਸੀ ਉਸਦਾ ਲਿੱਪੀ ਸਬੰਧੀ ਕੰਮ। ਉਸ ਵੇਲ਼ੇ ਮਜ਼ਦੂਰਾਂ ਦਾ ਅਖ਼ਬਾਰ ਇੱਕੋ- ਇੱਕ ਸਾਧਨ ਸੀ ਜਿਸ ਵਿੱਚ ਫੈਕਟਰੀਆਂ ਵਿੱਚ ਕੰਮ ਕਰਨ ਵਾਲ਼ੇ ਮਜ਼ਦੂਰਾਂ ਦੀ ਅਵਾਜ਼ ਅਤੇ ਉਨ੍ਹਾਂ ਦੀਆਂ ਭਾਵਨਾਵਾਂ ਪ੍ਰਗਟ ਹੁੰਦੀਆਂ ਸਨ। ਸੈਂਕੜੇ ਮਜ਼ਦੂਰ ਅਖ਼ਬਾਰ ਨੂੰ ਚਿੱਠੀਆਂ ਭੇਜਦੇ ਸਨ ਅਤੇ ਖ਼ੁਦ ਉਸਦੇ ਸੰਪਾਦਕੀ ਦਫਤਰ ਵਿੱਚ ਆਉਂਦੇ ਸਨ।

ਸਾਧਾਰਨ- ਜਿਹਾ ਸੰਪਾਦਕੀ ਦਫ਼ਤਰ ਮਧੂ- ਮੱਖੀ ਦੇ ਛੱਤੇ ਵਾਂਗ ਸੀ। ਉੱਥੇ ਮਜ਼ਦੂਰਾਂ ਦਾ ਜੱਥਾ ਪਹੁੰਚਦਾ ਸੀ: ਹੜਤਾਲੀ ਫੈਕਟਰੀਆਂ ਦੇ ਨੁਮਾਇੰਦੇ, ਟ੍ਰੇਡ ਯੂਨੀਅਨਾਂ, ਬੇਨੇਫ਼ਿਟ ਸੋਸਾਇਟੀਆਂ ਅਤੇ ਮਜ਼ਦੂਰ ਕਲੱਬਾਂ ਦੇ ਨੁਮਾਇੰਦੇ ਆਪਣੇ ਕੰਮ ਅਤੇ ਜੀਵਨ ਦੇ ਹਾਲਾਤ ਬਾਰੇ ਦੱਸਣ ਲਈ ਉੱਥੇ ਆਉਂਦੇ ਸਨ। ਫ਼ੈਕਟਰੀਆਂ ਵਿੱਚ ਹੋਣ ਵਾਲ਼ੀਆਂ ਮਜ਼ਦੂਰ ਸਭਾਵਾਂ "**ਪਿਆਰੇ ਪ੍ਰਾਵਦਾ**" ਲਈ ਛੋਟੀਆਂ- ਛੋਟੀਆਂ ਰਕਮਾਂ ਇੱਕਠੀਆਂ ਕਰਦੀਆਂ ਸਨ।

ਮਜ਼ਦੂਰ- ਕਵੀ ਆਪਣੀਆਂ ਕਵਿਤਾਵਾਂ ਦੀ ਸਮੀਖਿਆ ਲਈ ਅਤੇ ਇਹ ਜਾਣਨ ਲਈ ਕਿ ਉਹ ਛਪਣਗੀਆਂ ਜਾਂ ਨਹੀਂ, ਬੇਸਬਰੀ ਨਾਲ਼ ਇੰਤਜ਼ਾਰ ਕਰਦੇ ਸਨ। ਮਜ਼ਦੂਰ ਦਾਦਾਗਿਰੀ ਕਰਨ ਵਾਲ਼ੇ ਕਿਸੇ ਫੋਰਮੈਨ, ਨਿਰਦੇਸ਼ਕ ਜਾਂ ਪ੍ਰਬੰਧਕ ਦੀ ਸ਼ਿਕਾਇਤ ਕਰਨ ਲਈ ਉੱਥੇ ਇਵੇਂ ਆਉਂਦੇ ਸਨ ਜਿਵੇਂ ਕਿ ਉਹ ਕੋਈ ਸ਼ਿਕਾਇਤ ਬਿਊਰੋ ਹੋਵੇ ਜਾਂ ਫਿਰ ਮਾਲਕਾਂ ਵਿਰੁੱਧ ਮਜ਼ਦੂਰਾਂ ਦੇ ਹੱਕਾਂ ਦੀ ਰੱਖਿਆ ਕਰਨ ਬਾਰੇ ਸਲਾਹ ਲੈਣ ਲਈ ਆਉਂਦੇ ਸਨ। ਉਹ ਆਪਣੀਆਂ ਪਰਿਵਾਰਕ ਤਕਲੀਫਾਂ ਅਤੇ ਆਪਣੇ ਪਿੰਡਾਂ ਦੇ ਵਿਵਾਦ ਲੈ ਕੇ ਆਉਂਦੇ ਸਨ।

ਉਹ ਜਾਣਦੇ ਸਨ ਕਿ ਉਹ ਆਪਣੇ ਹੀ ਅਖ਼ਬਾਰ ਵਿੱਚ ਜਾ ਰਹੇ ਹਨ, ਜਿੱਥੇ ਉਨ੍ਹਾਂ ਦਾ ਸਵਾਗਤ ਹੋਵੇਗਾ, ਉਨ੍ਹਾਂ ਦੀ ਗੱਲ ਸੁਣੀ ਜਾਏਗੀ ਅਤੇ ਕਿਸੇ ਨਾ ਕਿਸੇ ਤਰੀਕੇ ਉਨ੍ਹਾਂ ਦੀ ਸਮੱਸਿਆ ਦਾ ਹੱਲ ਕੀਤਾ ਜਾਵੇਗਾ। ਇਹੀ ਕਾਰਨ ਸੀ ਕਿ ਰੋਜ਼ਾਨਾ ਦਫ਼ਤਰ ਵਿੱਚ ਲੋਕਾਂ ਦਾ ਹੜ੍ਹ ਆਉਂਦਾ ਸੀ। ਅਕਸਰ ਹੀ ਇੰਞ ਹੁੰਦਾ ਸੀ ਕਿ ਹਰ ਦਿਨ ਤਿੰਨ ਤੋਂ ਚਾਰ ਸੌ ਮਹਿਮਾਨ ਨੂੰਉੱਥੇ ਪਹੁੰਚਦੇ ਸਨ।

ਉਹ ਦੁਪਹਿਰ ਵੇਲ਼ੇ ਖਾਣ ਦੀ ਛੁੱਟੀ ਦੌਰਾਨ, ਆਪਣਾ ਕੰਮ ਖ਼ਤਮ ਕਰਨ ਬਾਅਦ ਸ਼ਾਮ ਨੂੰ ਜਾਂ ਕੰਮ ਦੇ ਘੰਟਿਆਂ ਵਿੱਚ ਹੀ ਫ਼ੈਕਟਰੀ 'ਚੋਂ ਨਿਕਲ ਕੇ ਆਉਂਦੇ ਸਨ- ਫਟੇਹਾਲ ਖਰਾਦੀਏ, ਲੁਹਾਰ, ਮੈਕੇਨਿਕ, ਮਿਸਤਰੀ, ਸਜਾਵਟ ਦਾ ਕੰਮ ਕਰਨ ਵਾਲ਼ੇ, ਤੇਲ ਨਾਲ਼ ਲਿਬੜੇ ਕੱਪੜੇ ਪਾਈ ਮਜ਼ਦੂਰ, ਪੇਂਟ, ਤੇਲ, ਤੰਬਾਕੂ ਅਤੇ ਮਿਹਨਤ- ਮੁਸ਼ੱਕਤ ਦੇ ਕਾਰਨ ਪਸੀਨੇ ਦੀ ਬੋ ਨਾਲ਼ ਭਰੇ। ਇਹ ਸਾਰੇ ਮਜ਼ਦੂਰ ਅਖ਼ਬਾਰ ਦੇ ਸੰਪਾਦਕੀ ਦਫ਼ਤਰ ਵਿੱਚ ਆਉਂਦੇ ਸਨ ਅਤੇ ਸਭ ਨੂੰ ਜੋਸ਼ ਦਿਵਾਉਣ ਵਾਲ਼ੇ ਸ਼ਬਦ ਸੁਣਨ ਨੂੰ ਮਿਲਦੇ ਸਨ। ਅਖ਼ਬਾਰ ਵਿੱਚ ਛਪਣ ਵਾਲ਼ੇ ਲੇਖ ਮਜ਼ਦੂਰਾਂ ਦੇ ਦ੍ਰਿੜ ਪਰ ਦੋ ਟੁੱਕ ਭਾਸ਼ਾ ਵਿੱਚ ਕੱਚਘੜ੍ਹ ਤਰੀਕੇ ਨਾਲ਼ ਕਿਸੇ ਨਾ ਕਿਸੇ ਕਾਰਖਾਨੇ ਵਿੱਚ ਕੰਮ ਦੀਆਂ ਹਾਲਤਾਂ ਬਾਰੇ ਦੱਸਦੇ ਸਨ ਅਤੇ ਇਸ ਨਾਲ਼ ਪੂਰੀ ਫ਼ੈਕਟਰੀ ਵਿੱਚ ਖ਼ਤਰੇ ਦੀ ਘੰਟੀ ਵੱਜ ਉਠਦੀ ਅਤੇ ਸੰਪਾਦਕੀ ਦਫ਼ਤਰ ਵਿੱਚ ਹੋਰ ਜ਼ਿਆਦਾ

ਨਵੇਂ ਮਹਿਮਾਨ ਅਤੇ ਮਦਦਗਾਰ ਪਹੁੰਚਣ ਲੱਗਦੇ।

ਅਕਸਰ ਕੋਈ ਧੋਬੀ ਜਾਂ ਰਸੋਈਆ, ਕੋਈ ਲੁਹਾਰ ਜਾਂ ਅਕੁਸ਼ਲ ਮਜ਼ਦੂਰ ਸਿਰਫ਼ ਆਪਣੀਆਂ ਤਕਲੀਫਾਂ "ਅਖ਼ਬਾਰਾਂ ਨੂੰ ਦੱਸਣ" ਲਈ ਆਉਂਦਾ ਸੀ ਅਤੇ ਉਦੋਂ ਅਖਬਾਰ ਦੇ ਕਾਰਕੁੰਨ ਜਾਂ ਖੁਦ ਸਕੱਤਰ ਉਸ ਮਜ਼ਦੂਰ ਕੋਲ ਬੈਠ ਜਾਂਦੇ ਅਤੇ ਉਨ੍ਹਾ ਦੀ ਆਪ ਬੀਤੀ ਦਰਜ਼ ਕਰਦੇ।

ਜਦੋਂ ਔਰਤਾਂ ਆਉਂਦੀਆਂ ਤਾਂ ਨਤਾਸ਼ਾ ਨੂੰ ਖ਼ਾਸ ਤੌਰ 'ਤੇ ਖੁਸ਼ੀ ਹੁੰਦੀ। ਚਿੱਠੀ ਜਾਂ ਆਪਣੇ ਜੀਵਨ ਦੀ ਕਹਾਣੀ ਬਿਆਨ ਕਰਨ ਵਾਲ਼ੀ ਹਰ ਔਰਤ ਮਜ਼ਦੂਰ ਵਿੱਚ ਨਤਾਸ਼ਾ ਖਾਸ ਦਿਲਚਸਪੀ ਲੈਂਦੀ।

ਪੂੰਜੀਵਾਦੀ ਦੁਨੀਆ ਵਿੱਚ ਮਜ਼ਦੂਰਾਂ ਦੇ ਕਸ਼ਟਾਂ ਅਤੇ ਉਨ੍ਹਾਂ ਦੇ ਗੁੱਸੇ ਦੀਆਂ ਬਹੁਗਿਣਤੀ 'ਚ ਕਹਾਣੀਆਂ ਸਨ ਅਤੇ ਅਖ਼ਬਾਰ ਉਸਦੇ ਇੱਕ ਛੋਟੇ ਹਿੱਸੇ ਨੂੰ ਹੀ ਛਾਪ ਸਕਦਾ ਸੀ।

ਇਸਦੇ ਇਲਾਵਾ ਆਉਣ ਵਾਲ਼ਿਆਂ 'ਚ ਹੜਤਾਲ ਤੋੜਣ ਵਾਲ਼ੇ ਵੀ ਹੁੰਦੇ ਸਨ ਜਿਨ੍ਹਾਂ ਨੇ ਸੰਘਰਸ਼ ਵਿੱਚ ਆਪਣੇ ਭਰਾਵਾਂ ਨਾਲ਼ ਗ਼ੱਦਾਰੀ ਕੀਤੀ ਸੀ ਅਤੇ ਪੂੰਜੀ ਦੇ ਪੱਖ 'ਚ ਚਲੇ ਗਏ ਸਨ ਅਤੇ **ਪ੍ਰਾਵਦਾ** ਵਿੱਚ ਉਨ੍ਹਾਂ ਦੀ ਨਿੰਦਾ ਕੀਤੀ ਜਾਂਦੀ ਸੀ।

ਉਸ ਸਮੇਂ ਜੋ ਮਜ਼ਦੂਰ ਜੱਥੇਬੰਦ ਸਨ ਅਤੇ ਅਜਿਹੇ ਗੱਦਾਰਾਂ ਦਾ ਸਖ਼ਤੀ ਨਾਲ਼ ਬਾਈਕਾਟ ਕਰਦੇ ਸਨ ਅਤੇ ਉਨ੍ਹਾਂ ਨੇ ਇਹ ਨਿਯਮ ਬਣਾਇਆ ਸੀ ਕਿ ਆਪਣੀ ਗੱਦਾਰੀ ਲਈ ਪਛਤਾਵਾ ਕਰਨ ਵਾਲ਼ੇ ਹੜਤਾਲ- ਤੋੜਕਾਂ ਨੂੰ ਮਜ਼ਦੂਰਾਂ ਦੇ ਅਖ਼ਬਾਰ **ਪ੍ਰਾਵਦਾ** ਦੇ ਪੰਨਿਆਂ 'ਤੇ ਸਾਂਝੇ ਤੌਰ 'ਤੇ ਮਾਫ਼ੀ ਮੰਗਣੀ ਹੋਵੇਗੀ।

ਕੰਨਾਂ ਦੇ ਕੱਚੇ, ਚੁਗਲਖੋਰ, ਜੀ-ਹਜ਼ੂਰੀਏ, ਮਾਲਕਾਂ ਦੇ ਤਲ਼ੇ ਚੱਟਣ ਵਾਲ਼ੇ, ਉਨ੍ਹਾਂ ਸਭ ਨੂੰ ਜਿਨ੍ਹਾਂ ਨੂੰ **ਪ੍ਰਾਵਦਾ** ਵਿੱਚ ਕਦੇ ਬਖ਼ਸ਼ਿਆ ਨਹੀਂ ਜਾਂਦਾ ਸੀ, ਸੰਪਾਦਕੀ ਦਫ਼ਤਰ ਵਿੱਚ ਖੰਡਣ ਛਪਵਾਉਣ, ਮਾਫੀਨਾਮਾ ਛਪਵਾਉਣ ਜਾਂ "ਬੀਤੀਆਂ ਗੱਲਾਂ ਨੂੰ ਭੁਲਾ ਕੇ" ਮਜ਼ਦੂਰ ਭਾਈਚਾਰੇ ਵਿੱਚ ਸ਼ਾਮਲ ਕਰਨ ਦੀ ਬੇਨਤੀ ਲੈ ਕੇ ਆਉਂਦੇ ਸਨ। ਕਈ ਵਾਰ ਅਜਿਹੀਆਂ ਚਿੱਠੀਆਂ ਪ੍ਰਕਾਸ਼ਿਤ ਕਰਨ ਤੋਂ ਅਖ਼ਬਾਰ ਦੇ ਮਨ੍ਹਾ ਕਰਨ ਦਾ ਮਤਲਬ ਹੁੰਦਾ ਸੀ ਕਿ ਉਹ ਕਿਸੇ ਵੀ ਫੈਕਟਰੀ ਵਿੱਚ ਕੰਮ ਕਰਨ ਲਾਇਕ ਨਹੀਂ ਰਹਿ ਜਾਂਦੇ ਸਨ ਅਤੇ ਅਸਲ ਵਿੱਚ ਕਹੋੜੀਆਂ ਵਾਂਗ ਸਮਾਜ ਵੱਲੋਂ ਬਾਈਕਾਟ ਕਰ ਦਿੱਤੇ ਜਾਂਦੇ ਸਨ।

ਅਖ਼ਬਾਰ ਦੇ ਪੰਨੇ ਛੋਟੇ ਸਨ ਅਤੇ ਮਜਦੂਰਾਂ ਦੇ ਜੀਵਨ, ਉਨ੍ਹਾਂ ਦੇ ਕੰਮ ਦੇ ਹਾਲਾਤ ਅਤੇ ਉਨ੍ਹਾਂ ਦੇ ਸ਼ੰਘਰਸ਼ ਦੀ ਸਮੱਗਰੀ ਹੱਥ- ਲਿਖਤਾਂ ਅਥਾਹ ਸਨ ਅਤੇ ਇਸ ਲਈ ਪਛਤਾਵੇ ਦੀਆਂ ਚਿੱਠੀਆਂ ਨੂੰ ਅਖ਼ਬਾਰ ਵਿੱਚ ਮਾਮੂਲੀ- ਜਿਹੀ ਥਾਂ ਹੀ ਦਿੱਤੀ ਜਾ ਸਕਦੀ ਸੀ। ਪਰ ਅਜਿਹੀਆਂ ਚਿੱਠੀਆਂ ਦਾ ਢੇਰ ਵਧਦਾ ਗਿਆ ਅਤੇ ਕਈ ਵਾਰ ਆਪਣੀ ਚਿੱਠੀ ਦੇ ਛਪਣ ਦੀ ਉਡੀਕ ਕਰਦੇ- ਕਰਦੇ ਥੱਕ ਜਾਣ ਵਾਲ਼ਾ ਹੜਤਾਲ ਤੋੜਕ, ਅੱਖਾਂ 'ਚ ਅੱਥਰੂ ਲਈ ਸਕੱਤਰ ਕੋਲ਼ ਆਉਂਦਾ ਅਤੇ ਭਵਿੱਖ ਵਿੱਚ ਈਮਾਨਦਾਰੀ ਨਾਲ਼ ਪੇਸ਼ ਆਉਣ ਅਤੇ ਕਾਮਰੇਡਾਂ ਨਾਲ਼ ਮੋਢੇ ਨਾਲ਼ ਮੋਢਾ ਮਿਲਾ ਕੇ ਚੱਲਣ ਦਾ ਵਾਅਦਾ ਕਰਦੇ ਹੋਏ ਆਪਣੀ ਚਿੱਠੀ ਨੂੰ

ਜਲਦੀ ਤੋਂ ਜਲਦੀ ਛਾਪਣ ਦੀ ਗੁਜਾਰਿਸ਼ ਕਰਦਾ। ਨਤਾਸ਼ਾ ਸੰਪਾਦਕਾਂ ਦੇ ਕਮਰੇ ’ਚ ਜਾਂਦੀ ਅਤੇ ਉਨ੍ਹਾਂ ਨੂੰ ਕਹਿੰਦੀ ਕਿ ਇਸ ‘ਹੜਤਾਲ ਤੋੜਕ’ ਦੀ ਚਿੱਠੀ ਕਿੱਲ ’ਤੇ ਟੰਗੀਆਂ ਚਿੱਠੀਆਂ ਦੇ ਢੇਰ ’ਚੋਂ ਕੱਢ ਕੇ ਆਪਣੀ ਵਾਰੀ ਆਉਣ ਤੋਂ ਪਹਿਲਾਂ ਹੀ ਛਾਪ ਦੇਣ। ਆਪਣੇ ਕਮਰੇ ਵਿੱਚ ਵਾਪਸ ਜਾਂਦੇ ਵੇਲ਼ੇ ਦਰਵਾਜ਼ੇ ’ਤੇ ਖੜ੍ਹੀ ਹੋ ਕੇ ਉਹ ਕਹਿੰਦੀ, “ਮੈਂ ਇਸ ਆਦਮੀ ਨਾਲ਼ ਵਾਅਦਾ ਕੀਤਾ ਹੈ ਕਿ ਕੱਲ੍ਹ ਜ਼ਰੂਰ ਛਪ ਜਾਵੇਗੀ।” ਅਖ਼ਬਾਰ ਦੇ ਉਹਦੇ ਸਹਿ-ਕਰਮੀ ਉਸ ’ਤੇ ਵਿਅੰਗ ਕਸਦੇ ਹੋਏ ਉਸਨੂੰ ‘ਹੜਤਾਲ ਤੋੜਕਾਂ ਦੀ ਅੰਮਾ’ ਅਤੇ ਸਕੱਤਰ ਦੇ ਉਸਦੇ ਦਫ਼ਤਰ ਨੂੰ ‘ਪਛਤਾਵਾ ਘਰ’ ਕਹਿੰਦੇ ਸਨ।

ਲੋਕਾਂ ਦਾ ਇਹ ਹੜ੍ਹ ਨਤਾਸ਼ਾ ਦੇ ਛੋਟੇ-ਜਿਹੇ ਕਮਰੇ ’ਚੋਂ ਹੋ ਕੇ ਲੰਘਦਾ। ਉਹ ਹਰ ਆਉਣ ਵਾਲ਼ੇ ਦੀ ਗੱਲ ਅਤਿਅੰਤ ਸਾਵਧਾਨੀ, ਹਮਦਰਦੀ ਅਤੇ ਗਰਮਜੋਸ਼ੀ ਨਾਲ਼ ਸੁਣਦੀ। ਉਹ ਹਰ ਮਜ਼ਦੂਰ ਨਾਲ਼ ਬੜੇ ਸਨੇਹ ਅਤੇ ਦੋਸਤਾਨਾ ਢੰਗ ਨਾਲ਼ ਗੱਲ ਕਰਦੀ ਅਤੇ **ਪ੍ਰਾਵਦਾ** ਅਤੇ ਮਜ਼ਦੂਰਾਂ ਦੀ ਪਾਰਟੀ ਲਈ ਉਸਦੀ ਹਮਦਰਦੀ ਪੈਦਾ ਕਰਨ ਦੀ ਕੋਸ਼ਿਸ਼ ਕਰਦੀ।

ਕਦੇ- ਕਦੇ ਆਪਣੀ ਫੈਕਟਰੀ ਬਾਰੇ ਕਿਸੇ ਮਜ਼ਦੂਰ ਦਾ ਲੇਖ ਸੰਪਾਦਕੀ ਦਫ਼ਤਰ ਵਿੱਚ ਪਿਆ ਰਹਿ ਜਾਂਦਾ। ਥਾਂ ਦੀ ਘਾਟ ਅਤੇ ਸਮੱਗਰੀ ਦੇ ਢੇਰ ਕਾਰਨ ਇਵੇਂ ਦੇਰ ਹੋ ਹੀ ਜਾਂਦੀ ਸੀ। ਪਰ ਜਦ ਲੇਖਕ ਇਸ ਸ਼ੱਕ ਨਾਲ਼ ਕਿ ਸ਼ਾਇਦ ਲਾਪਰਵਾਹੀ ਕਾਰਨ ਉਸਦਾ ਲੇਖ ਨਹੀਂ ਛਪ ਰਿਹਾ ਹੈ, ਪੁੱਛ-ਗਿੱਛ ਕਰਨ ਲਈ ਆਉਂਦਾ ਤਾਂ ਨਤਾਸ਼ਾ ਉਸ ਨਾਲ਼ ਬੜੀ ਹੀ ਹਮਦਰਦੀ ਨਾਲ਼ ਪੇਸ਼ ਆਉਂਦੀ ਅਤੇ ਸੰਪਾਦਕਾਂ ਕੋਲ਼ ਜਾ ਕੇ ਉਨ੍ਹਾਂ ਨੂੰ ਪ੍ਰਕਾਸ਼ਨ ਵਿੱਚ ਤੇਜ਼ੀ ਲਿਆਉਣ ਦੀ ਬੇਨਤੀ ਕਰਦੀ।

ਉਸ ਦੇ ਕੰਮਾਂ ਵਿੱਚ ਇੱਕ ਹਿੱਸਾ ਅਜਿਹਾ ਜੋ ਬੜਾ ਔਖਾ ਅਤੇ ਅਰੋਚਕ ਸੀ। ਉਨੀਂ ਦਿਨੀਂ ਜ਼ਾਰਸ਼ਾਹੀ ਦਾ ਵਿਰੋਧ ਕਰਨ ਵਾਲ਼ੇ ਹਰ ਲੇਖ ਦੇ ਪ੍ਰਕਾਸ਼ਨ ਦੇ ਬਾਅਦ **ਪ੍ਰਾਵਦਾ** ’ਤੇ ਜੁਰਮਾਨਾ ਲਾਇਆ ਜਾਂਦਾ ਸੀ, ਸੰਪਾਦਕਾਂ ਨੂੰ ਗ੍ਰਿਫ਼ਤਾਰ ਕੀਤਾ ਜਾਂਦਾ ਸੀ ਅਤੇ ਅਖੀਰ ’ਚ ਅਖ਼ਬਾਰ ਨੂੰ ਦਬਾਇਆ ਜਾਂਦਾ ਸੀ।

ਜੁਰਮਾਨਾ ਭਰਨ ਲਈ ਕੋਸ਼ ਕਾਫ਼ੀ ਨਹੀਂ ਹੁੰਦਾ ਸੀ ਅਤੇ ਜੁਰਮਾਨਾ ਨਾ ਭਰਨ ਦਾ ਮਤਲਬ ਸੀ ਸੰਪਾਦਕ ਨੂੰ ਤਿੰਨ ਮਹੀਨੇ ਦੀ ਜੇਲ੍ਹ। ਜੇ ਅਸਲ ਵਿੱਚ ਸੰਪਾਦਕ ਦਾ ਕੰਮ ਕਰਨ ਵਾਲ਼ਾ ਪਾਰਟੀ ਕਾਮਰੇਡ ਹਰ ਵਾਰ ਜੇਲ੍ਹ ਜਾਣ ਲੱਗਦਾ ਤਾਂ ਪਾਰਟੀ ਵਿੱਚ ਪੂਰੇ ਸੰਪਾਦਕ ਹੀ ਨਹੀਂ ਬਚਦੇ ਸਨ। ਨਾਲ਼ੇ ਸਾਡੇ ਕਈ ਵਧੀਆ ਸੰਪਾਦਕ ਵਿਦੇਸ਼ਾਂ ਵਿੱਚ ਰਹਿਣ ਨੂੰ ਮਜ਼ਬੂਰ ਸਨ।

ਅਖ਼ਬਾਰ ਨੂੰ ਬੰਦ ਹੋਣ ਤੋਂ ਬਚਾਉਣ ਦੇ ਉਦੇਸ਼ ਨਾਲ਼ ਅਸਲੀ ਸੰਪਾਦਕ ਨੂੰ ਬਚਾਉਣ ਲਈ ਮਜ਼ਦੂਰ ਉਨ੍ਹਾਂ ਦੀ ਥਾਂ ਲੈਣ ਲਈ ਆਪਣੀਆਂ ਸੇਵਾਵਾਂ ਪੇਸ਼ ਕਰਦੇ। ਅਖ਼ਬਾਰ ਵਿੱਚ ਉਨ੍ਹਾਂ ਦਾ ਨਾਮ ਦਿੱਤਾ ਜਾਂਦਾ ਸੀ ਜਦੋਂ ਕਿ ਸੰਪਾਦਕ ਦਾ ਕੰਮ ਦੂਸਰੇ ਲੋਕ ਕਰਦੇ ਸਨ। ਕਿਰਤੀ ਜਮਾਤ ਦੇ ਪੱਖ ਵਿੱਚ ਛਪਿਆ ਕੋਈ ਜੁਅੱਰਤ ਭਰਿਆ ਲੇਖ ਉਨ੍ਹਾਂ ਨੂੰ ਜੇਲ੍ਹ ਭਿਜਵਾ ਦਿੰਦਾ ਸੀ।

ਬੇਸ਼ੱਕ ਉਨ੍ਹਾਂ ਵਿੱਚੋਂ ਕੁੱਝ ਲੋਕ ਬੇਚੈਨ ਹੋ ਜਾਂਦੇ ਸਨ। ਨਤਾਸ਼ਾ ਅਕਸਰ ਉਨ੍ਹਾਂ ਨਾਲ਼

ਗੱਲ ਕਰਦੀ ਅਤੇ ਉਨ੍ਹਾਂ ਨੂੰ ਇੱਕ ਮਜ਼ਦੂਰ ਅਖ਼ਬਾਰ ਦੀ ਅਹਿਮੀਅਤ ਸਮਝਾਉਂਦੀ। ਬੇਸ਼ੱਕ ਕਿਸੇ ਨੂੰ ਇਹ ਗੱਲ ਸਮਝਾਉਣਾ ਸੁੱਖਦਾਈ ਨਹੀਂ ਹੁੰਦਾ ਸੀ ਕਿ "ਸਾਡੇ ਲਿਖੇ ਲੇਖ ਤੁਹਾਡੇ ਜੇਲ੍ਹ ਜਾਣ ਦਾ ਕਾਰਨ ਬਣ ਸਕਦੇ ਹਨ।" ਮਜ਼ਦੂਰ ਅਖ਼ਬਾਰ ਦੇ ਉਦੇਸ਼ ਪ੍ਰਤੀ ਉਨ੍ਹਾਂ ਨੂੰ ਬੜੀ ਹਮਦਰਦੀ ਨਾਲ਼ ਪ੍ਰੇਰਣਾ ਦੇਣ ਦੀ ਜ਼ਰੂਰਤ ਹੁੰਦੀ ਸੀ। ਉਨ੍ਹਾਂ ਵਿੱਚੋਂ ਕਈਆਂ ਨੂੰ ਲੰਬੀ ਕੈਦ ਦੀ ਸਜ਼ਾ ਵੀ ਭੁਗਤਣੀ ਪੈਂਦੀ ਸੀ। ਨਤਾਸ਼ਾ ਨੂੰ ਇਹ ਦੁੱਖ ਭਰਿਆ ਕੰਮ ਕਈ ਮਹੀਨੇ ਕਰਨਾ ਪਿਆ।

ਉਨੀਂ ਦਿਨੀਂ ਕਿਰਤੀਆਂ 'ਤੇ **ਪ੍ਰਾਵਦਾ** ਦਾ ਜ਼ਬਰਦਸਤ ਪ੍ਰਭਾਵ ਸੀ। ਉਸਨੇ ਬਾਲਸ਼ਵਿਕ ਪਾਠਕਾਂ ਦੀ ਪੂਰੀ ਇੱਕ ਪੀੜ੍ਹੀ ਨੂੰ ਟ੍ਰੇਂਡ ਕੀਤਾ ਜਿਨ੍ਹਾਂ ਨੇ 1917 ਦੇ ਇਨਕਲਾਬ ਦੀ ਸ਼ੁਰੂਆਤ ਵਿੱਚ ਇੱਕ ਠੋਸ ਸਮੂਹ ਦਾ ਰੂਪ ਧਾਰ ਲਿਆ। ਉਹ ਇੱਕ ਭਾਵਨਾ ਨਾਲ਼ ਭਰੇ ਸਨ ਅਤੇ ਇੱਕ ਫੌਲਾਦੀ ਅਨੁਸ਼ਾਸਨ ਨਾਲ਼ ਆਪਸ ਵਿੱਚ ਜੁੜੇ ਹੋਏ ਸਨ। ਬਹੁਤ ਕਾਮਰੇਡ **ਪ੍ਰਾਵਦਾ** ਦੇ ਕੰਮ ਵਿੱਚ ਹਿੱਸਾ ਲਿਆ ਕਰਦੇ ਸਨ। ਪਰ ਨਤਾਸ਼ਾ ਦਾ ਅਹੁਦਾ ਹੀ ਇਨ੍ਹਾਂ ਸਾਰੇ ਕੰਮਾਂ ਦੀ ਜਾਨ ਸੀ। ਕਿਰਤੀ ਅਤੇ ਇਨਕਲਾਬੀ ਕਾਰਕੁਨਾਂ ਦਰਮਿਆਨ ਕੰਮ ਕਰਦੇ ਹੋਏ ਉਹ ਲਹਿਰ ਨਾਲ਼ ਜੁੜਨ ਵਾਲ਼ੇ ਮਜ਼ਦੂਰ ਸਮੂਹਾਂ ਦਾ ਬੜੀ ਸਾਵਧਾਨੀ ਨਾਲ਼ ਜਾਇਜ਼ਾ ਲੈਂਦੀ ਅਤੇ ਅਖ਼ਬਾਰ ਵਿੱਚ ਉਸਦਾ ਅਹੁਦਾ ਉਸਨੂੰ ਮਜ਼ਦੂਰਾਂ ਨਾਲ਼ ਸੰਪਰਕ ਕਰਨ ਅਤੇ ਉਨ੍ਹਾਂ ਦੀ ਚੇਤਨਾ ਨੂੰ ਬਾਲਸ਼ਵਿਕ ਧਾਰਾ ਵੱਲ ਮੋੜਨ ਦੇ ਕਈ ਮੌਕੇ ਦਿੰਦਾ ਸੀ।

## ਔਰਤ ਮਜ਼ਦੂਰਾਂ ਵਿੱਚ ਕੰਮ ਅਤੇ ਕੌਮਾਂਤਰੀ ਔਰਤ ਦਿਵਸ ਦੇ ਅਯੋਜਨ ਦੀ ਤਿਆਰੀ

ਔਰਤ ਮਜ਼ਦੂਰ 'ਚ ਕੰਮ ਕਰਦੇ ਹੋਏ ਵਿਸ਼ੇਸ਼ ਰੂਪ ਨਾਲ਼ ਨਤਾਸ਼ਾ ਨੇ ਜੱਥੇਬੰਦਕ ਦਾ ਉੱਚ ਕੋਟੀ ਦਾ ਗੁਣ ਦਿਖਾਇਆ। ਉਸਨੇ ਰੂਸ ਵਿੱਚ ਪਹਿਲੇ ਕੌਮਾਂਤਰੀ ਔਰਤ ਦਿਵਸ ਸਮਾਰੋਹ ਆਯੋਜਨ ਵਿੱਚ ਮੋਹਰੀ ਭੂਮਿਕਾ ਅਦਾ ਕੀਤੀ। ਇਹ ਰੋਚਕ ਤੱਥ ਹੈ ਕਿ ਨਤਾਸ਼ਾ ਦੇ **ਪ੍ਰਾਵਦਾ** ਨਾਲ਼ ਜੁੜਨ ਬਾਅਦ ਅਖ਼ਬਾਰ ਦੇ ਦਫ਼ਤਰ ਵਿੱਚ ਔਰਤਾਂ ਦੀ ਆਵਾਜਾਈ ਵੱਧ ਗਈ ਸੀ। ਦਫ਼ਤਰ ਦੇ ਆਪਣੇ ਛੋਟੇ- ਜਿਹੇ ਕਮਰੇ ਵਿੱਚ ਬੈਠ ਕੇ ਉਹ ਕਿਰਤੀਆਂ ਦੀਆਂ ਆਮ ਲਹਿਰਾਂ ਨਾਲ਼ ਔਰਤਾਂ ਨੂੰ ਜੋੜਨ ਦੀਆਂ ਯੋਜਨਾਵਾਂ ਬਣਾਉਂਦੀ ਰਹਿੰਦੀ ਸੀ।

ਰੂਸ ਦੀਆਂ ਔਰਤ ਮਜ਼ਦੂਰਾਂ ਨੂੰ ਕੌਮਾਂਤਰੀ ਔਰਤ ਦਿਵਸ ਦੀ ਜਾਣਕਾਰੀ 1913 ਵਿੱਚ ਮਿਲ਼ੀ ਅਤੇ ਉਸ ਦਿਨ ਤੋਂ ਘੱਟੋ- ਘੱਟ ਨਿਯਮਿਤ ਰੂਪ 'ਚ ਇਸ ਦਾ ਅਯੋਜਨ ਸ਼ੁਰੂ ਹੋਇਆ। ਔਰਤ ਮਜ਼ਦੂਰਾਂ ਨੇ ਪੂਰੀ ਦੁਨੀਆਂ ਦੀਆਂ ਆਪਣੇ ਵਰਗੀਆਂ ਦੂਸਰੀਆਂ ਕਾਮਰੇਡਾਂ ਨਾਲ਼ ਹਮਦਰਦੀ ਮਹਿਸੂਸ ਕੀਤੀ। ਉਨ੍ਹਾਂ ਨੇ ਇਹ ਸਮਝਣਾ ਸ਼ੁਰੂ ਕੀਤਾ ਕਿ ਗਰੀਬੀ ਅਤੇ ਥੁੜ੍ਹ ਤੋਂ ਔਰਤਾਂ ਨੂੰ ਓਦੋਂ ਛੁਟਕਾਰਾ ਮਿਲ ਸਕਦਾ ਸੀ ਜਦੋਂ ਕਿਰਤੀ ਜਮਾਤ ਪੂੰਜੀਪਤੀਆਂ ਖਿਲਾਫ਼ ਆਪਣੇ ਸੰਘਰਸ਼ ਨੂੰ ਫੈਸਲਾਕੁੰਨ ਜਿੱਤ ਦੀ ਮੰਜ਼ਿਲ 'ਤੇ ਪਹੁੰਚਾਏ। ਖ਼ੈਰ, ਸਾਨੂੰ ਲਹਿਰ

'ਤੇ ਹਾਵੀ ਰਹਿਣ ਲਈ ਮੈਨਸ਼ਵਿਕਾਂ ਨਾਲ਼ ਲੜਨਾ ਪੈਣਾ ਸੀ ਕਿਉਂਕਿ ਉਹ ਲਹਿਰ ਨੂੰ ਪੂੰਜੀਵਾਦੀ ਪਾਰਟੀਆਂ ਦੀ ਹੈਜਮਨੀ ਅਧੀਨ ਕਰਨ ਦੀ ਕੋਸ਼ਿਸ਼ ਕਰ ਰਹੇ ਸਨ।

ਸਮੋਈਲੋਵਾ ਨੇ ਪਹਿਲੇ ਕੌਮਾਂਤਰੀ ਔਰਤ ਦਿਵਸ ਦਾ ਅਯੋਜਨ ਕਰਨ ਦੇ ਪਾਰਟੀ ਦੇ ਵੱਡੇ ਕੰਮ ਵਿੱਚ ਮੋਹਰੀ ਭੂਮਿਕਾ ਅਦਾ ਕੀਤੀ। ਔਰਤ ਮਜ਼ਦੂਰਾਂ ਨੇ ਇਸ ਦਿਨ ਨੂੰ ਆਪਣੇ ਦਿਨ, ਆਪਣੀ ਜਮਾਤੀ ਚੇਤਨਾ ਨੂੰ ਜਗਾਉਣ ਅਤੇ ਕੌਮਾਂਤਰੀ ਭਾਈਚਾਰੇ ਦੀ ਸਮਝ ਦੇ ਪੱਧਰ ਤੱਕ ਆਪਣੇ ਘੇਰੇ ਨੂੰ ਵਧਾਉਣ ਲਈ ਤੈਅ ਕੀਤੇ ਗਏ ਇੱਕ ਖ਼ਾਸ ਦਿਨ ਦੇ ਰੂਪ ਵਿੱਚ ਪ੍ਰਵਾਨ ਕੀਤਾ। ਨਤਾਸ਼ਾ ਨੇ ਆਪਣਾ ਸਿਰਜਣਾਤਮਕ ਯਤਨ ਵਿਸ਼ੇਸ਼ ਰੂਪ ਨਾਲ਼ ਸਾਡੀ ਪਾਰਟੀ ਉਸਾਰੀ ਦੀ ਇਸ ਸ਼ਾਖਾ ਨੂੰ ਸਮਰਪਿਤ ਕੀਤਾ।

ਇਨਕਲਾਬੀ ਕੰਮ ਦੇ ਸਾਲਾਂ ਦੇ ਤਜ਼ਰਬੇ ਨਾਲ਼ ਸੰਪੰਨ ਇੱਕ ਬਾਲਸ਼ਵਿਕ ਦੇ ਤੌਰ 'ਤੇ ਨਤਾਸ਼ਾ ਨੇ ਇਸ ਕੰਮ ਨੂੰ ਬਾਲਸ਼ਵਿਕ ਢੰਗ ਨਾਲ਼ ਨੇਪਰੇ ਚਾੜ੍ਹਿਆ। ਇਸ ਕੰਮ ਦੇ ਅਯੋਜਨ ਦੀ ਯੋਜਨਾ 'ਤੇ ਵਿਚਾਰ ਕਰਦੇ ਹੋਏ ਉਸ ਨੇ ਇਸ ਮੁੱਦੇ 'ਤੇ ਸਾਵਧਾਨੀ ਨਾਲ਼ ਕੰਮ ਕੀਤਾ। ਇਸ ਮਾਮਲੇ 'ਤੇ **ਪ੍ਰਾਵਦਾ** ਦੇ ਕਾਮਰੇਡਾਂ ਤੋਂ ਉਹ ਅਕਸਰ ਸਲਾਹ ਲੈਂਦੀ ਅਤੇ ਕੰਮ ਨੂੰ ਇਵੇਂ ਸੰਚਾਲਿਤ ਕਰਦੀ ਤਾਂਕਿ ਉਹ ਇਨਕਲਾਬੀ ਜਮਾਤੀ ਘੋਲ਼ ਦੀ ਮੁੱਖ ਧਾਰਾ ਨੂੰ ਮਜ਼ਬੂਤ ਕਰੇ।

ਸਮੋਈਲੋਵਾ ਆਪਣੇ ਕਾਮਰੇਡਾਂ ਨਾਲ਼ ਔਰਤਾਂ ਦੀ ਇੱਕ ਮੈਗਜ਼ੀਨ ਦੇ ਪ੍ਰਕਾਸ਼ਨ ਦੇ ਸਵਾਲ 'ਤੇ ਅਕਸਰ ਚਰਚਾ ਕਰਿਆ ਕਰਦੀ ਸੀ। ਇਸ ਵੇਲ਼ੇ ਰੂਸ ਦੀ ਮਜ਼ਦੂਰ ਲਹਿਰ ਦੇ ਆਮ ਤੌਰ 'ਤੇ ਮੁੜ-ਸੁਰਜੀਤ ਹੋਣ ਦਾ ਸਬੂਤ ਲਹਿਰ ਵਿੱਚ ਮਜ਼ਦੂਰ ਔਰਤਾਂ ਦੀ ਵੱਧਦੀ ਦਿਲਚਸਪੀ ਤੋਂ ਵੀ ਮਿਲ ਰਿਹਾ ਸੀ। ਉਨ੍ਹਾਂ ਨੇ ਯੂਨੀਅਨਾਂ ਬਣਾਈਆਂ, ਹੜਤਾਲੀ ਲਹਿਰਾਂ ਵਿੱਚ, ਬੀਮਾ ਲਹਿਰਾਂ ਵਿੱਚ ਹਿੱਸਾ ਲਿਆ, ਅਖ਼ਬਾਰ ਵਿੱਚ ਲਿਖਿਆ, ਮਈ ਦਿਵਸ ਦੇ ਮੁਜ਼ਾਹਰਿਆਂ ਵਿੱਚ ਸ਼ਾਮਿਲ ਹੋਈਆਂ। ਔਰਤ ਲਹਿਰ 'ਤੇ ਪੂਰਨ ਧਿਆਨ ਦੇ ਸਕਣਾ **ਪ੍ਰਾਵਦਾ** ਲਈ ਅਸੰਭਵ ਸੀ। ਔਰਤਾਂ ਦੀ ਮੈਗਜ਼ੀਨ **ਵੂਮਨ ਵਰਕਰ** ਦੇ ਪ੍ਰਕਾਸ਼ਨ ਦੀ ਸਮੋਈਲੋਵਾ ਦੀ ਬੜੇ ਚਿਰ ਤੋਂ ਇੱਛਾ ਸੀ। ਅੱਗੇ ਚੱਲ ਕੇ ਉਸਦਾ ਇਹ ਸੁਪਨਾ ਪੂਰਾ ਹੋਇਆ ਅਤੇ ਕਿਹਾ ਜਾ ਸਕਦਾ ਹੈ ਕਿ ਸਮੋਈਲੋਵਾ ਨੂੰ ਉਸਦਾ ਅਸਲੀ ਕਾਰਜ ਖੇਤਰ ਮਿਲ ਗਿਆ, ਉਸ ਨੇ ਆਪਣੀ ਸਾਰੀ ਊਰਜਾ ਨੂੰ ਔਰਤ- ਲਹਿਰ 'ਤੇ ਕੇਂਦਰਿਤ ਕਰ ਦਿੱਤਾ ਅਤੇ ਇਸ ਕੰਮ ਵਿੱਚ ਔਰਤਾਂ ਦੀ ਉੱਚ ਕੋਟੀ ਦੀ ਜੱਥੇਬੰਦਕ ਅਤੇ ਅੰਦੋਲਨਕਰਤਾ ਜਿਵੇਂ ਕਿ ਸਮੋਈਲੋਵਾ ਨੇ ਇਨਕਲਾਬ ਦੇ ਬਾਅਦ ਖ਼ੁਦ ਨੂੰ ਸਿੱਧ ਕੀਤਾ, ਦੇ ਰੂਪ ਵਿੱਚ ਵਿਕਾਸ ਕੀਤਾ ਅਤੇ ਅੱਗੇ ਵਧੀ।

**ਪ੍ਰਾਵਦਾ** ਦੇ ਗ਼ੈਰ- ਕਾਨੂੰਨੀ ਕੰਮ ਦੌਰਾਨ ਅਤੇ ਇਨਕਲਾਬ ਦੇ ਬਾਅਦ ਔਰਤ ਸੰਮੇਲਨਾਂ ਵਿੱਚ ਜਿਨ੍ਹਾਂ ਨੇ ਸਮੋਈਲੋਵਾ ਨੂੰ ਦੇਖਿਆ ਸੀ, ਉਨ੍ਹਾਂ ਅੱਗੇ ਸਾਫ਼ ਸੀ ਕਿ ਸਮੋਈਲੋਵਾ ਦੀ ਅਸਲੀ ਰੁਚੀ ਇਸੇ ਕੰਮ ਵਿੱਚ ਸੀ, ਇਹੀ ਉਸਦਾ ਮੂਲ਼ ਤੱਤ ਸੀ ।

ਔਰਤ ਮਜ਼ਦੂਰਾਂ ਦੇ ਸਵਾਲ 'ਤੇ ਪਾਰਟੀ ਦੇ ਇੱਕ ਫੈਸਲੇ 'ਤੇ ਪਹੁੰਚਣ ਬਾਅਦ ਨਤਾਸ਼ਾ ਪਾਰਟੀ ਵਿੱਚ ਪਹਿਲਾਂ ਤੋਂ ਹੀ ਸ਼ਾਮਿਲ ਔਰਤ ਮਜ਼ਦੂਰਾਂ ਦੇ ਇੱਕ ਸਮੂਹ ਅਤੇ ਕਈ ਬਾਲਸ਼ਵਿਕ ਕਾਮਰੇਡਾਂ (ਐੱਸਐਮ ਪੋਜਨਰ, ਪੀ ਐੱਫ ਕੁੰਦੇਲੀ ਅਤੇ ਹੋਰ ਕਈ) ਨਾਲ਼ ਪੂਰੇ

ਉਤਸ਼ਾਹ ਨਾਲ਼ ਔਰਤ ਦਿਵਸ ਦੀਆਂ ਤਿਆਰੀਆਂ ਵਿੱਚ ਰੁੱਝ ਗਈ।

ਜਨਵਰੀ 1913 ਵਿੱਚ ਉਦਾਰ ਬੁੱਧੀਜੀਵੀਆਂ ਦੇ ਇੱਕ ਪੂੰਜੀਵਾਦੀ ਸਮੂਹ ਨੇ ਔਰਤਾਂ ਦੀ ਸਿੱਖਿਆ ’ਤੇ ਇੱਕ ਕਾਂਗਰਸ ਦਾ ਪ੍ਰਬੰਧ ਕੀਤਾ ਸੀ ਜਿਸ ਵਿੱਚ ਕੁੱਝ ਚੁਣੀਆਂ ਹੋਈਆਂ ਔਰਤ ਕਾਰਕੁੰਨਾਂ ਨੂੰ ਹੀ ਸ਼ਾਮਿਲ ਹੋਣ ਦੀ ਇਜਾਜ਼ਤ ਦਿੱਤੀ ਗਈ ਸੀ। ਇਸ ਕਾਂਗਰਸ ਵਿੱਚ ਮੁੱਖ ਰੂਪ ਵਿੱਚ ‘ਮਰਦ ਹੈਜਮਨੀ’ ਦੇ ਮੁੱਦੇ ’ਤੇ ਹੀ ਚਰਚਾ ਕੀਤੀ ਗਈ। **ਪ੍ਰਾਵਦਾ** ਨੇ ਇਸ ਸਬੰਧ ਵਿੱਚ ਲਿਖਿਆ ਕਿ ਇਸ ਕਾਂਗਰਸ ਨਹੀਂ ਸਗੋਂ **ਪ੍ਰਾਵਦਾ** ਵੱਲੋਂ ਆਯੋਜਿਤ ਕੌਮਾਂਤਰੀ ਔਰਤ ਦਿਵਸ ਦੇ ਆਯੋਜਨ ਨਾਲ਼ ਵੱਡੇ ਨਤੀਜੇ ਸਾਹਮਣੇ ਆਉਣਗੇ ਅਤੇ ਔਰਤਾਂ ਦੀ ਅਸਲੀ ਆਵਾਜ਼ ਸੁਣੀ ਜਾਵੇਗੀ।

ਔਰਤ ਮਜ਼ਦੂਰਾਂ ਨੂੰ ਸੰਬੋਧਤ **ਪ੍ਰਾਵਦਾ** ਦਾ ਪਹਿਲਾ ਲੇਖ ਜੁਝਾਰੂ ਮਜ਼ਦੂਰ ਜਮਾਤ ਦੀਆਂ ਸਫਾਂ ਨਾਲ਼ ਜੁੜਨ, ਕੌਮਾਂਤਰੀ ਇਨਕਲਾਬੀ ਮਜ਼ਦੂਰ ਲਹਿਰ ਦਾ ਸ਼ਕਤੀਸ਼ਾਲੀ ਹਿੱਸਾ ਬਣਨ ਲਈ ਰੂਸੀ ਔਰਤਾਂ ਨੂੰ ਭਾਵਨਾਤਮਕ ਸੱਦਾ ਸੀ।

ਇਸ ਲੇਖ ਦੇ ਬਾਅਦ **ਪ੍ਰਾਵਦਾ** ਨੇ ਅਪਣੇ ਲੇਖਾਂ ਵਿੱਚ ਸਿਲੇਸਿਲੇਵਾਰ ਮੁਹਿੰਮ ਚਲਾਈ। ਕੌਮਾਂਤਰੀ ਔਰਤ ਦਿਵਸ ਦੇ ਕੰਮਾਂ ਅਤੇ ਉਸਦੇ ਆਯੋਜਨ ਦੇ ਤੌਰ- ਤਰੀਕਿਆਂ ’ਤੇ ਲੇਖਾਂ ਦੀ ਇੱਕ ਲੜੀ ਛਪੀ ਤਾਂ ਕਿ ਰੂਸੀ ਮਜ਼ਦੂਰ ਔਰਤਾਂ ਇਸ ਨੂੰ ਆਪਣਾ ਦਿਨ ਮਹਿਸੂਸ ਕਰਨ। ਪਰ ਪਹਿਲੇ ਕੌਮਾਂਤਰੀ ਔਰਤ ਦਿਵਸ ਨੂੰ ਸਾਡੀ ਤਾਕਤ ਦਾ ਮੁਲਾਂਕਣ ਕਰਨ ਦੇ ਇੱਕ ਮੌਕੇ ਦੇ ਰੂਪ ਵਿੱਚ ਵੀ ਵੇਖਿਆ ਗਿਆ।

ਇਸ ਉਦੇਸ਼ ਨਾਲ਼ **ਪ੍ਰਾਵਦਾ** ਨੇ “ਔਰਤਾਂ ਦੇ ਕੰਮ” ’ਤੇ ਇੱਕ ਕਾਲਮ ਚਲਾਇਆ। ‘ਇੱਕ ਵਿਗਿਆਨਕ ਸਮਾਜਿਕ ਗ੍ਰੰਥ, ਔਰਤ ਕਿਰਤ ਅਤੇ ਔਰਤ ਸਵਾਲ’ ਸਿਰਲੇਖ ਹੇਠ ਕਾਫ਼ੀ ਸਮੱਗਰੀ ਪ੍ਰਕਾਸ਼ਿਤ ਕੀਤੀ ਗਈ। ਵੱਖ- ਵੱਖ ਫੈਕਟਰੀਆਂ ਅਤੇ ਉਦਯੋਗਾਂ ਦੀਆਂ ਵੱਖ- ਵੱਖ ਸ਼ਾਖਾਵਾਂ ਵਿੱਚ ਔਰਤਾਂ ਦੀ ਹਾਲਤ ’ਤੇ **ਪ੍ਰਾਵਦਾ** ਵਿੱਚ ਇੱਕ ਸਵਾਲਨਾਮਾ ਛਾਪਿਆ ਗਿਆ। ਇਵੇਂ **ਪ੍ਰਾਵਦਾ** ਨੇ ਬਹੁਤ- ਸਾਰੀਆਂ ਸੁਸਾਇਟੀਆਂ ਅਤੇ ਮਜ਼ਦੂਰ ਜੱਥੇਬੰਦੀਆਂ (ਸਿਲਾਈ ਦੇ ਪੇਸ਼ੇ ਨਾਲ਼ ਜੁੜੇ ਮਜ਼ਦੂਰਾਂ, ਕੱਪੜਾ ਉਦਯੋਗ ਦੇ ਮਜ਼ਦੂਰਾਂ ਆਦਿ) ਨੂੰ ਔਰਤ ਮਜ਼ਦੂਰਾਂ ਦੀਆਂ ਹਾਲਤਾਂ ਦੀ ਪੜਤਾਲ਼ ਅਤੇ ਅਧਿਐਨ ਕਰਨ ਅਤੇ ਆਪਣੇ ਅੰਕੜੇ **ਪ੍ਰਾਵਦਾ** ਨੂੰ ਭੇਜਣ ਦੀ ਬੇਨਤੀ ਕੀਤੀ। ਸਾਰਾ ਧਿਆਨ ਔਰਤਾਂ ਦੀ ਜਮਾਤੀ ਹਾਲਤ, ਉਦਯੋਗ ਵਿੱਚ ਉਨ੍ਹਾਂ ਦੀ ਹਾਲਤ, ਵਗੈਰਾ ’ਤੇ ਕੇਂਦਰਿਤ ਸੀ। ਜਿਵੇਂ- ਜਿਵੇਂ ਸਮੱਗਰੀ ਆਉਣ ਲੱਗੀ ਤਾਂ ‘ਔਰਤਾਂ ਦੇ ਕੰਮ’ ਵਾਲ਼ਾ ਕਾਲਮ ਅਤੇ ‘ਕੌਮਾਂਤਰੀ ਔਰਤ ਦਿਵਸ’ ਲਈ ਇੱਕ ਨਵਾਂ ਭਾਗ **ਪ੍ਰਾਵਦਾ** ਵਿੱਚ ਹੋਰ ਜਲਦੀ-ਜਲਦੀ ਛਪਣ ਲੱਗਿਆ।

ਪੂੰਜੀਵਾਦੀ ਹਮਲੇ ਖਿਲਾਫ਼ ਵਿਕਸਿਤ ਹੋ ਰਹੇ ਜਮਾਤੀ ਘੋਲ਼ ਨੇ, ਜੋ ਪਿਛਾਖੜ ਦੇ ਇਸ ਦੌਰ ਵਿੱਚ ਅਖੌਤੀ ਤਿੰਨ ਜੂਨ ਦੂਮਾ ਦੀਆਂ ਸੰਵਿਧਾਨਿਕ ਹਾਲਤਾਂ ਦੇ ਅਨੁਸਾਰ ਬਹੁਤ ਹੀ ਸਫ਼ਲਤਾਪੂਰਵਕ ਢਾਲਿਆ ਗਿਆ ਸੀ, ਔਰਤਾਂ ਦੇ ਕਾਲਮ ਲਈ ਪੂਰੀ ਤਰ੍ਹਾਂ ਸਪੱਸ਼ਟ ਅਤੇ ਠੋਸ ਸਮੱਗਰੀ ਉਪਲੱਬਧ ਕਰਾਈ। ਕੱਪੜਾ ਮਿੱਲਾਂ ਵਿੱਚ ਵੀ ਤਾਲਾਬੰਦੀਆਂ ਹੋਣ ਲੱਗੀਆਂ। ਆਉਣ ਵਾਲ਼ੇ ਸੰਕਟ ਕਰਕੇ ਮਜ਼ਦੂਰੀ ਵਿੱਚ ਕਟੌਤੀ ਹੋਣ ਲੱਗੀ, ਅਤੇ ਔਰਤਾਂ

ਨਾਲ਼ ਅਪਮਾਨ ਭਰੇ ਤਰੀਕੇ ਨਾਲ਼ "ਸੜਕਾਂ 'ਤੇ ਜਾ ਕੇ ਵਾਧੂ ਕਮਾਈ ਕਰਨ" ਨੂੰ ਕਿਹਾ ਗਿਆ। ਲਾਫਰਮੇ ਫੈਕਟਰੀ ਦੀਆਂ ਅੱਠ ਸੌ ਔਰਤਾਂ ਹੜਤਾਲ 'ਤੇ ਚਲੀਆਂ ਗਈਆਂ।

ਸਮੋਈਲੋਵਾ ਨੇ ਇਹ ਸਾਰੀ ਸਮੱਗਰੀ ਜਮਾ ਕੀਤੀ ਅਤੇ "ਔਰਤਾਂ ਦੇ ਕਾਲਮ" ਦੇ ਇਲਾਵਾ ਬਹੁਤ ਸਾਰੇ ਲੇਖ ਲਿਖੇ ਜੋ ਇਸ ਮੁੱਦੇ 'ਤੇ ਇਸ ਤਰ੍ਹਾਂ ਧਿਆਨ ਕੇਂਦਰਿਤ ਕਰਦੇ ਸਨ ਜੋ ਔਰਤਾਂ ਨੂੰ ਦਿਲਚਸਪ ਲੱਗਦਾ ਸੀ— ਹੜਤਾਲਾਂ ਦੇ ਨਤੀਜੇ ਅਤੇ ਰੋਜਮੱਰ੍ਹਾ ਦੇ ਖਰਚ ਵਿੱਚ ਹੋਏ ਵਾਧੇ ਖਿਲਾਫ਼ ਘੋਲ਼ ਵਿੱਚ ਉਨ੍ਹਾਂ ਦੀ ਭੂਮਿਕਾ, ਔਰਤਾਂ ਨਾਲ਼ ਸਬੰਧਿਤ ਮੁੱਦਿਆਂ 'ਤੇ ਸਰਕਾਰੀ ਖਿਲਵਾੜ ਅਤੇ ਫੈਕਟਰੀਆਂ ਵਿੱਚ ਔਰਤ ਫੈਕਟਰੀ ਨਿਰੀਖਕਾਂ ਦੀ ਨਿਯੁਕਤੀ ਸਬੰਧੀ ਕਾਨੂੰਨੀ ਮਸੌਦਾ ਲਿਆਉਣ ਦੇ ਉਸਦੇ ਇਰਾਦੇ।

ਔਰਤਾਂ ਨੂੰ ਆਪਣੀਆਂ ਜੱਥੇਬੰਦੀਆਂ ਵੱਲ ਖਿੱਚਣ ਦੀਆਂ ਡਾਇਰੈਕਟਰਾਂ ਦੀਆਂ ਕੋਸ਼ਿਸ਼ਾਂ ਨੇ ਨਤਾਸ਼ਾ ਨੂੰ ਇੱਕ ਭੜਕਾਊ ਲੇਖ ਲਿਖਣ ਲਈ ਉਕਸਾਇਆ ਜਿਸ ਵਿੱਚ ਉਸ ਨੇ ਔਰਤਾਂ ਨੂੰ ਆਪਣੀਆਂ ਜਮਾਤੀ ਜੱਥੇਬੰਦੀਆਂ, ਭਾਵ ਟ੍ਰੇਡ ਯੂਨੀਅਨਾਂ ਨਾਲ਼ ਜੁੜਨ ਦਾ ਸੱਦਾ ਦਿੱਤਾ।

ਨਾਲ਼ ਦੀ ਨਾਲ਼ ਪਾਰਟੀ ਦੀਆਂ ਭੂਮੀਗਤ ਔਰਤ ਕਾਰਕੁੰਨਾਂ ਦੁਆਰਾ ਗੁਪਤ ਰੂਪ ਨਾਲ਼ ਤਿਆਰੀ ਦਾ ਕੰਮ ਨੇਪਰੇ ਚਾੜ੍ਹਿਆ ਜਾ ਰਿਹਾ ਸੀ। ਬਹੁਤ ਸਾਰੀਆਂ ਔਰਤਾਂ, ਜੋ ਬਾਲਸ਼ਵਿਕ ਪਾਰਟੀ ਦੀਆਂ ਕਾਰਕੁੰਨ ਸਨ, ਮੀਟਿੰਗਾਂ, ਟ੍ਰੇਡ ਯੂਨੀਅਨਾਂ, ਕਲੱਬਾਂ ਅਤੇ ਵੱਖ- ਵੱਖ ਮਜ਼ਦੂਰ ਕਮੇਟੀਆਂ ਤੋਂ **ਪ੍ਰਾਵਦਾ** ਰਾਹੀਂ ਇਕੱਠੀਆਂ ਕੀਤੀਆਂ ਸਮੱਗਰੀਆਂ ਦੀ ਵਰਤੋਂ ਰਿਪੋਰਟ ਤਿਆਰ ਕਰਨ ਅਤੇ ਸਰਗਰਮ ਔਰਤ ਮਜ਼ਦੂਰਾਂ ਵਿੱਚੋਂ (ਅਲੇਕਸਯੇਵਾ, ਇੱਕ ਜੁਲਾਹਾ, ਪਾਵਲੋਵਾ, ਆਦਿ) ਬੁਲਾਰੇ ਤਿਆਰ ਕਰਨ ਲਈ ਕਰਦੀਆਂ ਸਨ, ਜੋ ਪਹਿਲਾਂ ਹੀ ਪ੍ਰਸਿੱਧ ਹੋ ਚੁੱਕੀਆਂ ਸਨ। ਨਤਾਸ਼ਾ ਇਸ ਕੰਮ ਵਿੱਚ ਸਰਗਰਮ ਸ਼ਮੂਲੀਅਤ ਕਰਦੀ ਸੀ। ਇੰਞ ਪਹਿਲੇ ਕੌਮਾਂਤਰੀ ਔਰਤ ਦਿਵਸ 'ਤੇ ਔਰਤ ਮਜ਼ਦੂਰਾਂ ਨੇ ਸਿੱਧਾ ਫੈਕਟਰੀਆਂ ਦੇ ਜੀਵਨ ਤੋਂ ਲਈ ਗਈ ਠੋਸ ਸਮੱਗਰੀ ਦੇ ਆਧਾਰ 'ਤੇ ਸਪੱਸ਼ਟ ਅਤੇ ਪ੍ਰਭਾਵਸ਼ਾਲੀ ਭਾਸ਼ਣ ਦਿੱਤੇ। ਉਸ ਨੇ ਔਰਤ ਮਜ਼ਦੂਰਾਂ ਦੀ ਲੁੱਟ ਦਾ ਡੂੰਘਾਈ 'ਚ ਖੁਲਾਸਾ ਕੀਤਾ ਅਤੇ ਕਿ ਕਿਵੇਂ ਔਰਤ ਮਜ਼ਦੂਰ ਦੋਹਰੇ ਦਾਬੇ ਦਾ ਸ਼ਿਕਾਰ ਸਨ ਅਤੇ ਉਨ੍ਹਾਂ ਨਾ- ਮਾਤਰ ਦੇ ਹੱਕਾਂ ਤੋਂ ਵੀ ਵਾਂਝੀਆਂ ਸਨ ਜੋ ਪੁਰਸ਼ ਮਜ਼ਦੂਰਾਂ ਨੂੰ ਹਾਸਿਲ ਸਨ।

ਫਰਵਰੀ 23 (ਨਵੇਂ ਕਲੰਡਰ ਅਨੁਸਾਰ ਮਾਰਚ 8) ਨੇ ਦਸਤਕ ਕੀਤੀ। **ਪ੍ਰਾਵਦਾ** ਦੁਆਰਾ ਛੇੜੀ ਗਈ ਲਹਿਰ ਕਾਰਨ ਮਜ਼ਦੂਰ ਜਮਾਤ ਦੇ ਦੁਸ਼ਮਣ ਹਰਕਤ ਵਿੱਚ ਆਉਣ ਲਈ ਮਜ਼ਬੂਰ ਹੋ ਗਏ ਸਨ। ਉਦਾਰਪੰਥੀਆਂ ਦੇ ਇੱਕ ਸਮੂਹ, ਜੋ **ਵਿਮੈਨਸ ਹੇਰਲਡ** ਦਾ ਪ੍ਰਕਾਸ਼ਨ ਕਰਦਾ ਸੀ, ਨੇ **ਪ੍ਰਾਵਦਾ** ਖਿਲਾਫ਼ ਗਾਲ੍ਹਾਂ ਦੀ ਮੁਹਿੰਮ ਛੇੜ ਦਿੱਤਾ ਅਤੇ ਐਲਾਨ ਕੀਤਾ ਕਿ ਪੀਪੁਲਸ ਯੂਨੀਵਰਸਿਟੀ ਵੀ ਔਰਤ ਦਿਵਸ ਦਾ ਅਯੋਜਨ ਕਰੇਗੀ।

ਸਮੋਈਲੋਵਾ ਨੇ ਇਨ੍ਹਾਂ ਨਾਰੀਵਾਦੀਆਂ ਨੂੰ ਬੇਹੱਦ ਸਾਰ ਭਰਪੂਰ ਜਵਾਬ ਦਿੱਤਾ ਅਤੇ ਔਰਤ ਮਜ਼ਦੂਰਾਂ ਵੱਲੋਂ ਵਿਸ਼ਵਾਸ਼ਪੂਰਵਕ ਕਿਹਾ ਕਿ ਉਨ੍ਹਾਂ ਨੇ ਕੌਮਾਂਤਰੀ ਔਰਤ ਦਿਵਸ ਦੇ ਅਯੋਜਨ ਵਿੱਚ ਹਿੱਸਾ ਲੈਣ ਦਾ ਪੱਕਾ ਫੈਸਲਾ ਕਰ ਲਿਆ ਹੈ। **ਵਿਮੈਨਸ ਹੇਰਲਡ** ਦੇ ਹਮਲੇ

ਨੇ ਸਪੱਸ਼ਟ ਕਰ ਦਿੱਤਾ ਕਿ ਬਾਲਸ਼ਵਿਕਾਂ ਨੇ ਔਰਤ ਮਜ਼ਦੂਰਾਂ ਦੀ ਬਹੁਤਾਤ ਨੂੰ ਜੱਥੇਬੰਦ ਕਰਨ ਦੇ ਜੋ ਦਾਅ- ਪੇਚ ਅਪਣਾਏ ਸਨ ਉਹ ਪੂਰੀ ਤਰ੍ਹਾਂ ਇਨਕਲਾਬੀ ਮਾਰਕਸਵਾਦ ਦੇ ਸਿਧਾਤਾਂ ਅਤੇ ਵਿਚਾਰਧਾਰਾ ਦੇ ਅਨੁਸਾਰ ਸਨ।

ਪਹਿਲੇ ਕੌਮਾਂਤਰੀ ਔਰਤ ਦਿਵਸ ਲਈ ਤੈਅ ਤਾਰੀਖ 23 ਫਰਵਰੀ 1913 ਨੂੰ ਐਤਵਾਰ ਦਾ ਦਿਨ ਸੀ। ਇਸ ਦਿਨ ਸਭਾ ਕਰਨ ਲਈ ਪੁਲਿਸ ਦੀ ਇਜਾਜ਼ਤ ਲੈਣ ਦੇ ਮਕਸਦ ਨਾਲ਼ (4 ਮਾਰਚ, 1906 ਦੇ ਨਿਯਮਾਂ ਅਨੁਸਾਰ) ਮੀਟਿੰਗਾਂ ਨੂੰ "ਸਾਇੰਟਿਫਿਕ ਮੈਟੀਨੀਜ਼" ਦਾ ਨਾਮ ਦੇਣ ਦਾ ਫੈਸਲਾ ਕੀਤਾ ਗਿਆ।

ਇਹ ਦਿਨ ਜਿਵੇਂ- ਜਿਵੇਂ ਨੇੜੇ ਆਉਂਦਾ ਜਾ ਰਿਹਾ ਸੀ ਉਸਨੂੰ ਲੈ ਕੇ ਮਰਦ ਅਤੇ ਔਰਤ ਮਜ਼ਦੂਰਾਂ ਦੀ ਵੱਧਦੀ ਦਿਲਚਸਪੀ ਬਾਰੇ ਜਾਣਨ ਲਈ **ਪ੍ਰਾਵਦਾ** ਦੇ 1913 ਦੇ ਅੰਕ ਦੇਖਣਾ ਸਿੱਖਿਆਦਾਇਕ ਹੋਵੇਗਾ। ਸਭ ਤੋਂ ਪਹਿਲਾਂ ਇੱਕ ਮਜ਼ਦੂਰ (ਜਾਂ ਸ਼ਾਇਦ ਕੋਈ ਔਰਤ ਮਜ਼ਦੂਰ ਜੋ ਆਪਣਾ ਨਾਮ ਦਿੰਦੇ ਹੋਏ ਡਰਦੀ ਹੈ) ਔਰਤ ਮਜ਼ਦੂਰਾਂ ਦੇ ਔਖੇ ਹਾਲਾਤਾਂ, ਘੱਟ ਤਨਖਾਹ, ਉਸ ਗੁੱਸੇ ਬਾਰੇ ਲਿਖਦਾ ਹੈ ਜਿਸ ਨੂੰ ਇੱਕ ਚੰਗੀ ਦਿੱਸਣ ਵਾਲ਼ੀ ਔਰਤ ਮਜ਼ਦੂਰ ਨੂੰ ਫੋਰਮੈਨ ਕਾਰਨ ਭੁਗਤਣਾ ਪੈਂਦਾ ਹੈ, ਆਦਿ। ਇਸ ਦੇ ਥੋੜ੍ਹੇ ਦਿਨ ਬਾਅਦ ਉਸੇ ਫੈਕਟਰੀ ਦੀ ਇੱਕ ਔਰਤ ਮਜ਼ਦੂਰ ਲਿਖਦੀ ਹੈ (ਸਪੱਸ਼ਟ ਹੈ ਕਿ ਉਹ ਨਤਾਸ਼ਾ ਦੇ ਦਫਤਰ ਜਾ ਚੁੱਕੀ ਹੈ), ਪਹਿਲਾਂ ਅਸੀਂ ਟਾਕਰੇ ਦੇ ਸ਼ਬਦ ਪੜ੍ਹਦੇ ਹਾਂ ਅਤੇ ਉਸਦੇ ਬਾਅਦ ਹੜਤਾਲ ਦੀ ਸੂਚਨਾ ਆਉਂਦੀ ਹੈ।

ਮਜ਼ਦੂਰ ਔਰਤਾਂ ਦੀਆਂ ਨਵੀਂਆਂ ਪਰਤਾਂ ਨੂੰ ਲਗਾਤਾਰ ਸ਼ਾਮਿਲ ਕੀਤਾ ਜਾ ਰਿਹਾ ਸੀ, ਪਹਿਲਾਂ ਕੱਪੜਾ ਉਦਯੋਗ ਦੇ ਮਜ਼ਦੂਰ, ਉਸਦੇ ਬਾਅਦ ਸਿਲਾਈ ਵਪਾਰ ਦੇ ਮਜ਼ਦੂਰ, ਧੁਆਈ ਕਰਨ ਵਾਲ਼ੀਆਂ ਔਰਤਾਂ ਅਤੇ ਕੱਪੜਾ ਵੇਚਣ ਵਾਲ਼ੀਆਂ ਔਰਤਾਂ ਵਗੈਰਾ।

ਲੰਬੇ ਸਮੇਂ ਤੱਕ ਰਬੜ ਉਦਯੋਗ ਦੀਆਂ ਔਰਤ ਮਜ਼ਦੂਰ ਲਹਿਰ ਤੋਂ ਬਾਹਰ ਰਹੀਆਂ। ਭਾਵੇਂ ਕਿ, 1914 ਵਿੱਚ ਟ੍ਰਾਈਏਂਗਲ ਰਬੜ ਫੈਕਟਰੀ ਅਤੇ ਰਬੜ ਉਦਯੋਗ ਦੀਆਂ ਦੂਸਰੀਆਂ ਫੈਕਟਰੀਆਂ ਵਿੱਚ ਵੱਡੇ ਪੱਧਰ 'ਤੇ ਵਿਹੁੰ ਫੈਲਣ ਦੀਆਂ ਕਈ ਘਟਨਾਵਾਂ ਨੇ ਨਾ ਸਿਰਫ਼ ਸੈਂਟ ਪੀਟਰਜ਼ਬਰਗ ਸਗੋਂ ਸਮੁੱਚੇ ਰੂਸ ਦੇ ਪ੍ਰੋਲੇਤਾਰੀ ਨੂੰ ਗੁੱਸੇ ਨਾਲ਼ ਭਰ ਦਿੱਤਾ।

ਸਭ ਤੋਂ ਪਹਿਲਾਂ ਔਰਤਾਂ ਨੂੰ ਮਜ਼ਦੂਰ ਬੀਮਾ ਅਧਿਨਿਯਮ ਦੇ ਤਹਿਤ ਦੁਰਘਟਨਾਵਾਂ ਲਈ ਬੀਮਾ ਕਰਾਉਣ ਲਈ ਪ੍ਰੇਰਿਤ ਕੀਤਾ ਗਿਆ। ਇਹ ਉਨ੍ਹਾਂ ਨੂੰ ਜੱਥੇਬੰਦ ਕਰਨ ਦਾ ਇੱਕ ਜ਼ਰੀਆ ਸੀ। ਪਰ ਔਰਤਾਂ ਨੇ ਇੰਞ ਕਰਨ ਤੋਂ ਮਨ੍ਹਾਂ ਕਰ ਦਿੱਤਾ ਅਤੇ ਉਨ੍ਹਾਂ ਨੇ ਬੀਮਾ ਫਾਰਮ ਪਾੜ ਕੇ ਸੁੱਟ ਦਿੱਤੇ। ਉਨ੍ਹਾਂ ਨੇ ਅਜਿਹਾ ਇਸ ਲਈ ਨਹੀਂ ਕੀਤਾ ਕਿ ਉਨ੍ਹਾਂ ਦੀ ਹਾਲਤ ਦੂਸਰੇ ਉਦਯੋਗਾਂ ਦੀਆਂ ਔਰਤਾਂ ਨਾਲ਼ੋਂ ਬੇਹਤਰ ਸੀ ਸਗੋਂ ਇਸਲਈ ਕਿ ਧੂੰਏ ਭਰੀਆਂ ਫੈਕਟਰੀਆਂ ਵਿੱਚ ਓਵਰਟਾਈਮ ਕਰਕੇ ਉਹ ਹਰ ਰੋਜ਼ ਅੱਸੀ ਕੋਪੇਕ ਤੋਂ ਇੱਕ ਰੂਬਲ ਤੱਕ ਕਮਾ ਲੈਂਦੀਆਂ ਸਨ ਜਦੋਂ ਕਿ ਕੱਪੜਾ ਉਦਯੋਗ ਦੇ ਮਜ਼ਦੂਰ ਜ਼ਿਆਦਾ ਤੋਂ ਜ਼ਿਆਦਾ ਸੱਠ ਕੋਪੇਕ ਕਮਾਉਂਦੇ ਸਨ ਅਤੇ ਔਸਤ ਮਜ਼ਦੂਰੀ ਬਾਰਾਂ ਰੂਬਲ ਮਾਸਿਕ ਬਣਦੀ ਸੀ। ਪਰ ਕੌਮਾਂਤਰੀ ਔਰਤ ਦਿਵਸ ਦੇ ਅਯੋਜਨਾਂ ਦੀ ਸਫਲਤਾ ਨੇ ਉਨ੍ਹਾਂ ਦਾ ਵਤੀਰਾ ਬਦਲ ਦਿੱਤਾ। ਪੂੰਜੀ ਦੇ ਇਨ੍ਹਾਂ ਗੁਲਾਮਾਂ ਨੇ

ਵੀ ਆਪਣੇ ਮਾਲਕਾਂ ਦੀ ਤਾਬੇਦਾਰੀ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਨੇ ਟਾਕਰਾ ਕਰਨਾ ਸ਼ੁਰੂ ਕਰ ਦਿੱਤਾ ਅਤੇ ਹੜਤਾਲ ਦੀ ਧਮਕੀ ਦੇਣ ਲੱਗੀਆਂ। ਇਸ ਤੋਂ ਪ੍ਰਬੰਧਕ ਹੈਰਾਨ ਰਹਿ ਗਿਆ ਅਤੇ ਖਿੱਝ ਪਿਆ।

ਸਮੋਈਲੋਵਾ ਨੇ ਭਾਵੁਕ ਅਤੇ ਡੂੰਘੇ ਅਤੇ ਲਗਾਤਾਰ ਵੱਧਦੇ ਉਤਸ਼ਾਹ ਨਾਲ਼ ਦੇਖਿਆ ਕਿ **ਪ੍ਰਾਵਦਾ** ਦੀ ਦੇਖਭਾਲ਼ ਅਤੇ ਸਰੋਕਾਰ ਦੀ ਬਦੌਲਤ ਇੱਕ ਨਵੀਂ ਇਨਕਲਾਬੀ ਫੌਜ ਤਿਆਰ ਹੋ ਰਹੀ ਸੀ, ਸਦੀਆਂ ਤੋਂ ਦੱਬੀਆਂ-ਕੁਚਲੀਆਂ ਅਤੇ ਗੁਲਾਮ ਮਜ਼ਦੂਰ ਔਰਤਾਂ ਜਾਗ ਰਹੀਆਂ ਸਨ:

*ਖੁਸ਼ੀ ਅਤੇ ਜੀਵਨ ਤੋਂ ਵੀ ਵਾਂਝੇ*
*ਲੰਮੇ ਸਮੇਂ ਤੱਕ ਤੂੰ ਪਾਈਆਂ*
*ਗੁਲਾਮੀ ਦੀਆਂ ਬੇੜੀਆਂ,*
*ਲੰਬੇ ਸਮੇਂ ਤੱਕ ਤੂੰ ਹਾਰ ਵਿੱਚ*
*ਆਪਣਾ ਸਿਰ ਝੁਕਾਈ ਰੱਖਿਆ,*
*ਲੰਬੇ ਸਮੇਂ ਤੱਕ ਤੂੰ ਜੀਉਂਦੀ ਰਹੀ*
*ਅਗਿਆਨ ਦੇ ਹਨ੍ਹੇਰੇ ਵਿੱਚ,*
*ਲੰਬੇ ਸਮੇਂ ਤੱਕ ਤਾਨਾਸ਼ਾਹਾਂ ਨੇ ਉਡਾਇਆ*
*ਤੇਰਾ ਮਖੌਲ,*
*ਤੇਰੀ ਕਮਜੋਰੀ ਤੋਂ ਹੋ ਕੇ ਬੇਖੌਫ......*
*ਪਰ ਜਾਦੂ ਟੁੱਟ ਚੁੱਕਿਆ ਹੈ।*
*ਜੀਵਨ ਦੀ ਕਿਤਾਬ ਵਿੱਚ ਅਸੀਂ ਲਿਖਾਂਗੇ*
*ਤੇਰੀ ਜਿੱਤ- ਗਾਥਾ।*
*ਹਿੰਮਤ ਨਾਲ਼ ਵਧੋ ਅੱਗੇ, ਔਰਤ ਮਜ਼ਦੂਰੋ।*
*ਆਪਣਾ ਰਾਹ ਰੁਸ਼ਨਾ ਲਵੋ*
*ਮੁਕਤੀ ਦੀ ਮਸ਼ਾਲ ਨਾਲ਼।*
*ਜਾਣ ਲਵੋ ਕਿ ਪੁਰਸ਼ ਮਜ਼ਦੂਰ ਦੇਣਗੇ ਤੁਹਾਡਾ ਸਾਥ,*
*ਇਸ ਔਖੇ ਅਤੇ ਮਹਾਨ ਘੋਲ਼ ਵਿੱਚ।*

—ਇਲਯਾ ਵੋਲੋਦਿੰਸਕੀ

(1913-14 ਦੇ ਕੌਮਾਂਤਰੀ ਔਰਤ ਦਿਵਸ ਨੂੰ ਸਮਰਪਿਤ ਇੱਕ ਪ੍ਰੋਲੇਤਾਰੀ ਕਵਿਤਾ। ਇਹ ਕਵਿਤਾ ਛਪਣ ਕਰਕੇ **ਵੂਮਨ ਵਰਕਰ** ਮੈਗਜ਼ੀਨ ਨੂੰ ਜਬਤ ਕਰ ਲਿਆ ਗਿਆ ਸੀ (ਅੰਕ 3, 1914)"

**ਪ੍ਰਾਵਦਾ** ਅਤੇ ਸਮੋਈਲੋਵਾ ਦਾ ਕੰਮ ਉਮੀਦਾਂ ਨਾਲ਼ੋਂ ਕਿਤੇ ਵੱਧ ਕੇ ਸਫਲ ਰਿਹਾ। 23 ਫਰਵਰੀ ਨੂੰ, ਪੁਲਿਸ ਨੂੰ ਹੈਰਾਨ ਕਰਦੇ ਹੋਏ "ਸਾਇੰਟਿਫ਼ਿਕ ਮੈਟਿਨੀ" ਵਿੱਚ ਸਾਰੇ ਪੇਸ਼ਿਆਂ ਅਤੇ ਉਦਯੋਗਾਂ ਨਾਲ਼ ਜੁੜੀਆਂ ਮਜ਼ਦੂਰ ਔਰਤਾਂ ਨੇ ਹਿੱਸਾ ਲਿਆ, ਜੋ ਇਨਕਲਾਬੀ ਮਜ਼ਦੂਰ ਔਰਤਾਂ ਦੀ ਇੱਕ ਵਿਸ਼ਾਲ ਫ਼ੌਜ ਸੀ।

ਪੁਲਿਸ ਬਹੁਤ ਪ੍ਰੇਸ਼ਾਨ ਸੀ, "ਇੱਕ ਵਾਰ ਫਿਰ ਉਨ੍ਹਾਂ ਤੋਂ ਦੇਰ ਹੋ ਗਈ।" ਪੁਲਿਸ ਦੀ ਘੇਰਾਬੰਦੀ ਦੇ ਬਾਵਜੂਦ ਪ੍ਰਸੰਨਤਾ ਅਤੇ ਉਤਸ਼ਾਹ ਨਾਲ਼ ਭਰੀ ਭੀੜ ਲਗਾਤਾਰ ਵੱਧਦੀ ਗਈ। ਕਲਾਸ਼ਿਨਕੋਵ ਐਕਸਚੇਂਜ ਦੇ ਹਾਲ ਵਿੱਚ ਭੀੜ ਸਮਾ ਨਾ ਸਕੀ।

**ਪ੍ਰਾਵਦਾ** ਨੇ ਉਸ ਦਿਨ ਇੱਕ ਵਿਸ਼ੇਸ਼ ਐਡੀਸ਼ਨ ਛਾਪਿਆ, ਜਿਸਦੀ ਸਮੱਗਰੀ ਅਤਿਅੰਤ ਇਨਕਲਾਬੀ ਸੀ।

ਉਸਨੇ ਕੌਮਾਂਤਰੀ ਔਰਤ ਦਿਵਸ ਮੌਕੇ 'ਤੇ ਮਜ਼ਦੂਰ ਔਰਤਾਂ ਦਾ ਸੁਆਗਤ ਕੀਤਾ ਅਤੇ ਜੁਝਾਰੂ ਪ੍ਰੋਲੇਤਾਰੀਆਂ ਦੀ ਸਫ਼ਾ ਨਾਲ਼ ਜੁੜਨ ਲਈ ਉਨ੍ਹਾਂ ਨੂੰ ਵਧਾਈ ਦਿੱਤੀ। ਉਸਨੇ ਇਸ ਦਿਨ ਨੂੰ ਇੱਕ ਪ੍ਰਤੀਕ ਦੇ ਰੂਪ ਵਿੱਚ ਚਿੰਨ੍ਹਤ ਕੀਤਾ ਜਦੋਂ ਮਜ਼ਦੂਰ ਔਰਤਾਂ ਉੱਠ ਕੇ ਸਮੁੱਚੀ ਕਿਰਤੀ ਜਮਾਤ ਦੀ ਆਮ ਲਹਿਰ ਦੇ ਪੱਧਰ 'ਤੇ ਪਹੁੰਚ ਗਈਆਂ ਸਨ। ਉਸਨੇ ਐਲਾਨ ਕੀਤਾ ਕਿ ਮਜ਼ਦੂਰ ਔਰਤਾਂ ਨੇ ਉਸਦੇ ਸੱਦੇ 'ਤੇ ਉਤਸ਼ਾਹ- ਪੂਰਵਕ ਅਮਲ ਕੀਤਾ। ਇਸ ਯਾਦਗਾਰ ਬੈਠਕ ਵਿੱਚ ਬੋਲਣ ਵਾਲ਼ੇ ਨਵੇਂ ਬੁਲਾਰਿਆਂ ਨੇ ਉਨ੍ਹਾਂ 'ਤੇ ਕੀਤੇ ਗਏ ਕੰਮ ਅਤੇ ਉਨ੍ਹਾਂ ਤੋਂ ਲਾਈਆਂ ਉਮੀਦਾਂ ਨੂੰ ਸਹੀ ਸਾਬਤ ਕੀਤਾ।

**ਪ੍ਰਾਵਦਾ** ਨੇ ਲਿਖਿਆ,

"ਪਾਠਕਾਂ ਨੂੰ ਮਜ਼ਦੂਰ ਔਰਤਾਂ ਦੀ ਜਮਾਤ ਦੀ ਇੱਕ ਕੀਲ ਲੈਣ ਵਾਲ਼ੀ ਤਸਵੀਰ ਦੇਖਣ ਨੂੰ ਮਿਲ਼ੀ, ਅਜਿਹੀਆਂ ਔਰਤਾਂ ਜੋ ਅਜੋਕੇ ਸਮਾਜ ਵਿੱਚ ਸਾਰੇ ਹੱਕਾਂ ਤੋਂ ਵਾਂਝੀਆਂ ਸਨ। ਇਸੇ ਨਾਲ਼ ਬੁਲਾਰਿਆਂ ਨੇ, ਇਸ ਗੱਲ 'ਤੇ ਜ਼ੋਰ ਦਿੰਦੇ ਹੋਏ ਕਿ ਇਸ ਲਹਿਰ ਨਾਲ਼ ਆਮ ਪ੍ਰੋਲੇਤਾਰੀ ਦਾ ਮੋਰਚਾ ਖਿੰਡਣਾ ਨਹੀਂ ਚਾਹੀਦਾ ਸਗੋਂ ਹੋਰ ਮਜ਼ਬੂਤ ਹੋਣਾ ਚਾਹੀਦਾ ਹੈ, ਸਾਫ਼ ਸ਼ਬਦਾਂ ਵਿੱਚ ਆਪਣੀ ਗੱਲ ਰੱਖਦੇ ਹੋਏ ਮਜ਼ਦੂਰ ਜਮਾਤ ਦੀਆਂ ਔਰਤਾਂ ਦੀ ਲਹਿਰ ਅਤੇ ਪੂੰਜੀਵਾਦੀ ਔਰਤ ਜੱਥੇਬੰਦੀਆਂ ਦੇ ਹਿੱਤਾਂ ਅਤੇ ਕੰਮਾਂ ਦਰਮਿਆਨ ਤਿੱਖੇ ਅੰਤਰ 'ਤੇ, ਅਤੇ ਮਜ਼ਦੂਰ ਜਮਾਤ ਦੀਆਂ ਔਰਤਾਂ ਦੀ ਲਹਿਰ ਦੇ ਸਮੁੱਚੀ ਮਜ਼ਦੂਰ ਜਮਾਤ ਦੇ ਹਿੱਤਾਂ ਅਤੇ ਕੰਮਾਂ ਨਾਲ਼ ਨਜ਼ਦੀਕੀ ਲਗਾਓ 'ਤੇ ਹੱਦੋਂ ਵੱਧ ਜ਼ੋਰ ਦਿੱਤਾ। ਪਰ ਮਜ਼ਦੂਰ ਲਹਿਰ ਪ੍ਰਚੰਡ ਗਤੀ ਵਾਲ਼ੀ ਨਦੀ ਹੈ ਤਾਂ ਔਰਤ ਲਹਿਰ ਉਸਦੀ ਤਾਕਤ ਨੂੰ ਹਥਿਆਰਬੰਦ ਅਤੇ ਖੁਸ਼ਹਾਲ ਕਰਨ ਵਾਲ਼ੀ ਇੱਕ ਸਹਾਇਕ ਨਦੀ ਹੈ।"

ਕਲਾਸ਼ਿਨਕੋਵ ਐਕਸਚੇਂਜ 'ਤੇ ਹੋਈ ਬੈਠਕ ਤੋਂ ਇਲਾਵਾ "ਸਾਇੰਟਿਫਿਕ ਮੈਟਿਨੀ" ਦੇ ਅਯੋਜਨ ਬਾਲਸ਼ਵਿਕ ਜੱਥੇਬੰਦੀਆਂ ਦੁਆਰਾ ਕੰਟਰੋਲ ਕੀਤੇ ਕਲੱਬਾਂ ਅਤੇ ਦੂਸਰੀਆਂ ਕਮੇਟੀਆਂ ਵਿੱਚ ਵੀ ਹੋਏ।

**ਪ੍ਰਾਵਦਾ** ਦੇ ਸਿਲਸਿਲੇਵਾਰ ਕਈ ਅੰਕਾਂ ਵਿੱਚ ਪਹਿਲੇ ਕੌਮਾਂਤਰੀ ਔਰਤ ਦਿਵਸ ਦੇ ਆਯੋਜਨ ਦੇ ਤੌਰ ਤਰੀਕਿਆਂ ਦੇ ਵੇਰਵੇ ਛਾਪੇ। ਭਾਸ਼ਣਾਂ ਦੇ ਸਾਰੰਸ਼ ਅਤੇ ਬੁਲਾਰਿਆਂ ਦੇ ਨਾਮ ਦਿੱਤੇ ਗਏ ਤਾਂਕਿ ਸਾਰੀਆਂ ਮਜ਼ਦੂਰ ਔਰਤਾਂ ਉਨ੍ਹਾਂ ਨੂੰ ਜਾਣ ਸਕਣ ਕਿਉਂਕਿ ਉਹ ਨਵੇਂ ਕਾਡਰ ਸਨ ਜਿਨ੍ਹਾਂ ਨੇ ਪਹਿਲੀ ਵਾਰ ਦੁਨੀਆਂ ਦੇ ਸਾਹਮਣੇ ਐਲਾਨ ਕੀਤਾ ਕਿ ਰੂਸੀ ਮਜ਼ਦੂਰ ਔਰਤਾਂ ਜ਼ਬਰ ਅਤੇ ਜ਼ਾਬਰਾਂ ਦੇ ਖਿਲਾਫ਼ ਸੰਘਰਸ਼ ਕਰਨ ਵਾਲ਼ਿਆਂ ਵੱਲ ਦੋਸਤੀ ਦਾ ਹੱਥ ਵਧਾ ਰਹੀਆਂ ਹਨ।

ਇਹ ਸੱਦਾ ਸੁਣਿਆਂ ਗਿਆ। ਕੌਮਾਂਤਰੀ ਔਰਤ ਦਿਵਸ ਦੇ ਅਯੋਜਨ ਨੂੰ ਕਿਰਤੀ ਔਰਤਾਂ ਦੀ ਜ਼ਬਰਦਸਤ ਹਮਾਇਤ ਮਿਲੀ। ਪ੍ਰਾਵਦਾ ਨੇ ਟੈਲੀਫੋਨ ਆਪਰੇਟਰਾਂ, ਘਰੇਲੂ ਨੌਕਰਾਂ, ਹਸਪਤਾਲਾਂ ਦੇ ਮਜ਼ਦੂਰਾਂ, ਧੋਬਣਾਂ ਦੀਆਂ ਟੈਲੀਫੋਨ ਵਾਰਤਾਂਵਾਂ ਪ੍ਰਕਾਸ਼ਿਤ ਕੀਤੀਆਂ। ਉਸਨੇ ਪਹਿਲੇ ਕੌਮਾਂਤਰੀ ਔਰਤ ਦਿਵਸ ਦੇ ਅਯੋਜਨ 'ਤੇ ਵੱਖ- ਵੱਖ ਸ਼ਹਿਰਾਂ ਤੋਂ ਆਏ ਸ਼ੁਭਕਾਮਨਾ ਸੁਨੇਹੇ ਛਾਪੇ।

ਪ੍ਰੋਲੇਤਾਰੀਆਂ ਦੀਆਂ ਇਨਕਲਾਬੀ ਮੰਗਾਂ ਨੂੰ ਹਲਕਾ ਕਰਨ ਅਤੇ ਉਨ੍ਹਾਂ ਦੇ ਵਿਗਾੜ ਖਿਲਾਫ਼ ਲੈਨਿਨਵਾਦੀ ਦਰਸ਼ਨ ਦੀ ਲੜਾਈ ਨੂੰ ਅੱਗੇ ਵਧਾਉਣਾ, ਕਿਰਤੀ ਜਮਾਤ ਨੂੰ ਇੱਕਮੁੱਠ ਕਰਨਾ ਅਤੇ ਉਸ ਨੂੰ ਇਨਕਲਾਬੀ ਫ਼ੌਜ ਦੇ ਰੂਪ ਵਿੱਚ ਜੱਥੇਬੰਦ ਕਰਨਾ ਉਸਦੇ ਅਹਿਮ ਕੰਮਾਂ ਵਿੱਚੋਂ ਇੱਕ ਸੀ।

ਸਮੋਈਲੋਵਾ ਨੇ ਵੱਖ- ਵੱਖ ਸਵਾਲਾਂ 'ਤੇ ਪ੍ਰਾਵਦਾ ਵਿੱਚ ਸਿਲਸਿਲੇਵਾਰ ਕਈ ਲੇਖ ਲਿਖੇ। ਉਹ ਵਿਵਾਦਾਂ ਵਿੱਚ ਵੀ ਪਈ ਪਰ ਉਸਦੇ ਤੀਰਾਂ ਦਾ ਨਿਸ਼ਾਨਾ ਸਦਾ ਮੈਨਸ਼ਵਿਕਾਂ ਦਾ ਅਖ਼ਬਾਰ 'ਲੁਚ' ਹੋਇਆ ਕਰਦਾ ਸੀ, ਜਿਸਨੇ ਦਾਅਵਾ ਕਰ ਰੱਖਿਆ ਸੀ ਕਿ ਜਮਾਤੀ ਚੇਤਨਾ ਸੰਪੰਨ ਔਰਤ ਮਜ਼ਦੂਰਾਂ ਦੇ ਨੱਬੇ ਫੀਸਦੀ ਦਾ ਮੁੱਖ ਪੱਤਰ **ਪ੍ਰਾਵਦਾ** ਨਹੀਂ, ਸਗੋਂ ਉਹ ਹੈ ਅਤੇ ਇਹ ਵੀ ਕਿ **ਪ੍ਰਾਵਦਾ** ਸਿਰਫ਼ ਪਿਛੜੇ ਤਬਕਿਆਂ ਨੂੰ ਖਿੱਚਦਾ ਹੈ। ਸਮੋਈਲੋਵਾ ਦਾ ਹਮਲਾ ਇੰਨਾ ਜ਼ੋਰਦਾਰ ਅਤੇ ਸਟੀਕ ਸੀ ਕਿ ਲੈਨਿਨ ਨੇ ਉਸਦੇ ਇੱਕ ਲੇਖ ਦਾ ਵਿਸ਼ੇਸ਼ ਰੂਪ ਨਾਲ਼ ਜ਼ਿਕਰ ਕੀਤਾ ਜੋ **ਪ੍ਰਾਵਦਾ** ਦੇ 12 ਮਾਰਚ ਦੇ ਅੰਕ ਵਿੱਚ ਪ੍ਰਕਾਸ਼ਿਤ ਹੋਇਆ ਸੀ।

ਔਰਤ ਲਹਿਰ ਸਥਿਰ ਰਫ਼ਤਾਰ ਨਾਲ਼ ਅੱਗੇ ਵੱਧਦੀ ਰਹੀ ਪਰ ਲੈਨਿਨ ਨੇ ਦਸੰਬਰ 1913 ਵਿੱਚ ਆਪਣੀ ਭੈਣ ਅੰਨਾ ਏਲਿਜ਼ਾਰੋਵਾ ਨੂੰ ਇੱਕ ਵਿਸ਼ੇਸ਼ ਪੱਤਰ ਭੇਜਿਆ। ਉਸ ਪੱਤਰ ਵਿੱਚ ਉਨ੍ਹਾਂ ਨੇ ਸੰਘਰਸ਼ ਲਈ ਚੇਤੰਨ ਹੋ ਰਹੀਆਂ ਔਰਤ ਮਜ਼ਦੂਰਾਂ ਦਾ ਹਵਾਲਾ ਦਿੰਦੇ ਹੋਏ ਨਵੀਆਂ ਤਾਕਤਾਂ ਨੂੰ ਜੱਥੇਬੰਦ ਕਰਨ ਲਈ **ਵੂਮਨ ਵਰਕਰ** ਨਾਮ ਨਾਲ਼ ਔਰਤਾਂ ਦੇ ਇੱਕ ਵਿਸ਼ੇਸ਼ ਅਖ਼ਬਾਰ ਦੇ ਪ੍ਰਕਾਸ਼ਨ ਦੀ ਲੋੜ ਦੱਸੀ। ਉਨ੍ਹਾਂ ਨੇ ਸੁਝਾਅ ਦਿੱਤਾ ਕਿ ਉਸਦਾ ਸੰਯੋਜਨ ਉਨ੍ਹਾਂ ਨੂੰ ਹੀ ਕਰਨਾ ਚਾਹੀਦਾ ਹੈ। ਲੈਨਿਨ ਮਜ਼ਦੂਰ ਔਰਤਾਂ ਦੀ ਲਹਿਰ 'ਤੇ ਵਿਸ਼ੇਸ਼ ਰੂਪ ਨਾਲ਼ ਨਜ਼ਰ ਰੱਖਦੇ ਸਨ ਅਤੇ ਜਿਸਨੂੰ ਉਹ ਵਿਸ਼ੇਸ਼ ਮਹੱਤਵ ਦਿੰਦੇ ਸਨ।

ਆਪਣੀ ਪੁਸਤਕ 'ਦਿ ਇਪੋਕ ਆਫ ਜ਼ਵੇਸਦਾ' ਅਤੇ **ਪ੍ਰਾਵਦਾ** ਵਿੱਚ ਕਾਮਰੇਡ ਏਲਿਜ਼ਾਰੋਵਾ ਨੇ ਲਿਖਿਆ ਹੈ ਕਿ ਉਸ ਦੇ ਭਰਾ ਨੇ ਉਸ ਨੂੰ ਜੋ ਕੰਮ ਸੌਂਪਿਆ ਸੀ ਉਸ ਨੇ ਉਸ ਨੂੰ ਕਿਵੇਂ ਪੂਰਾ ਕੀਤਾ। ਇਸਦਾ ਵਰਣਨ ਕਰਦੇ ਹੋਏ ਉਹ ਕਹਿੰਦੀ ਹੈ:

"ਦਸੰਬਰ 1913 ਵਿੱਚ ਮੈਨੂੰ ਵਲਾਦੀਮੀਰ ਇਲੀਚ ਦਾ ਅੰਗਰੇਜ਼ੀ ਵਿੱਚ ਲਿਖਿਆ ਪੱਤਰ ਮਿਲਿਆ, ਜਿਸ ਵਿੱਚ ਉਨ੍ਹਾਂ ਨੇ ਲਿਖਿਆ ਸੀ ਕਿ ਮੈਨੂੰ ਮਜ਼ਦੂਰ ਔਰਤਾਂ ਲਈ ਇੱਕ ਅਖ਼ਬਾਰ ਸ਼ੁਰੂ ਕਰਨਾ ਹੀ ਚਾਹੀਦਾ ਹੈ ਅਤੇ ਮੈਨੂੰ ਸੰਪਾਦਕ ਮੰਡਲ ਲਈ ਯੋਗ ਲੋਕਾਂ ਦੀ ਚੋਣ ਕਰਨ ਅਤੇ ਫ਼ਿਲਹਾਲ ਉਸਨੂੰ ਗੁਪਤ ਹੀ ਰੱਖਣ ਦਾ ਸੁਝਾਅ ਦਿੱਤਾ। ਅੱਗੇ ਚੱਲ ਕੇ ਅਖ਼ਬਾਰ ਦੇ ਪ੍ਰਕਾਸ਼ਨ ਦੇ ਵਿਚਾਰ ਨੂੰ ਉਨ੍ਹੀਂ ਦਿਨੀਂ ਵਿਦੇਸ਼ ਤੋਂ ਮੁੜੇ ਰੋਜ਼ਿਸਰੋਵ ਅਤੇ ਸਮੋਈਲੋਵਾ ਨੇ ਸਫ਼ਲਤਾਪੂਰਵਕ ਅੱਗੇ ਤੋਰਿਆ।"

"ਉਨ੍ਹੀਂ ਦਿਨੀਂ ਸਮੋਈਲੋਵਾ ਪ੍ਰਾਵਦਾ ਦੀ ਸਕੱਤਰ ਸੀ ਅਤੇ ਉਸ 'ਤੇ ਕੰਮ ਦਾ ਵਿਤੋਂ- ਵੱਧ ਬੋਝ ਸੀ। ਉਸਨੇ ਇਸ ਬਾਰੇ ਮੈਨੂੰ ਦੱਸਿਆ ਵੀ ਸੀ ਅਤੇ ਮੈਂ ਸੋਚਿਆ ਕਿ ਸ਼ਾਇਦ ਉਹ ਇਸ ਸਮੇਂ ਨਵਾਂ ਕੰਮ ਹੱਥ ਵਿੱਚ ਲੈਣ ਲਈ ਰਾਜ਼ੀ ਨਹੀਂ ਹੋਵੇਗੀ ਪਰ ਉਸਨੇ ਇਸ ਨੂੰ ਬੜੇ ਹੀ ਉਤਸ਼ਾਹ ਨਾਲ਼ ਕੀਤਾ। ਪੰਜਵੇਂ ਸੰਪਾਦਕ ਦੇ ਰੂਪ ਵਿੱਚ ਅਸੀਂ ਮੇਂਜ਼ਿੰਸਕਾਯਾ ਨੂੰ ਸੱਦਿਆ ਅਤੇ ਤੁਰੰਤ ਅਖ਼ਬਾਰ **ਵੂਮਨ ਵਰਕਰ** ਦੇ ਪਹਿਲੇ ਐਡੀਸ਼ਨ ਲਈ ਲੇਖ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ, ਜਿਸਨੂੰ ਕੌਮਾਂਤਰੀ ਔਰਤ ਦਿਵਸ, 23 ਫਰਵਰੀ (ਪੁਰਾਣੇ ਕਲੰਡਰ ਅਨੁਸਾਰ) ਤੱਕ ਆ ਜਾਣਾ ਸੀ। ਅਸੀਂ ਇਸਨੂੰ ਲੋਕਪ੍ਰਿਯ ਅਖ਼ਬਾਰ ਬਣਾਉਣ ਦਾ ਫ਼ੈਸਲਾ ਕੀਤਾ। ਪੈਸੇ ਦੀ ਕਮੀ ਸਭ ਤੋਂ ਵੱਡੀ ਅੜਚਣ ਸੀ। ਅਸੀਂ **ਪ੍ਰਾਵਦਾ** ਵਿੱਚ ਇੱਕ ਚੰਦਾ ਸੂਚੀ ਜਾਰੀ ਕਰ ਦਿੱਤੀ ਅਤੇ ਪੈਸੇ ਇਕੱਠੇ ਕਰਨੇ ਸ਼ੁਰੂ ਕੀਤੇ। ਮਜ਼ਦੂਰਾਂ ਨੇ ਕੋਪੇਕਾਂ ਵਿੱਚ ਧਨ ਭੇਜਣਾ ਸ਼ੁਰੂ ਕਰ ਦਿੱਤਾ। ਲੰਬੇ ਸਮੇਂ ਤੱਕ ਅਸੀਂ ਸੰਪਾਦਕੀ ਦਫ਼ਤਰ ਲਈ ਕਮਰੇ ਨਹੀਂ ਲੱਭ ਸਕੇ।"

ਅੰਤ ਵਿੱਚ ਸੰਪਾਦਕੀ ਮੰਡਲ ਦੀ ਪਹਿਲੀ ਮੀਟਿੰਗ 6 ਫਰਵਰੀ, 1914 ਨੂੰ ਸਮੋਈਲੋਵਾ ਦੀ ਰਿਹਾਇਸ਼ 'ਤੇ ਹੋਈ ਅਤੇ ਕਾਮਯਾਬ ਰਹੀ। ਪਰ ਸੰਪਾਦਕ ਮੰਡਲ- ਰੋਜ਼ਿਸਰੋਵਿੱਚ, ਡ੍ਰੇਪਿਕਨਾ, ਸਮੋਈਲੋਵਾ ਅਤੇ ਨਿਕੋਲੇਯੇਵਾ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਉਸੇ ਦਿਨ ਸ਼ਾਮ ਨੂੰ ਮੇਂਜ਼ਿੰਸਕਾਯਾ ਵੀ ਗ੍ਰਿਫ਼ਤਾਰ ਕਰ ਲਈ ਗਈ। ਇਕੱਲੀ ਏਲਿਜ਼ਾਰੋਵਾ ਬਚੀ ਰਹਿ ਗਈ ਸੀ। ਫਿਰ ਵੀ, ਕਾਫ਼ੀ ਮੁਸ਼ਕਿਲਾਂ ਦੇ ਬਾਅਦ ਅਖ਼ਬਾਰ ਦਾ ਪਹਿਲਾ ਅੰਕ ਆ ਹੀ ਗਿਆ। ਉਸਨੇ ਜ਼ਬਰਦਸਤ ਪ੍ਰਭਾਵ ਛੱਡਿਆ ਅਤੇ ਫੈਕਟਰੀਆਂ ਵਿੱਚ ਚਰਚਾ ਦਾ ਇਕੱਲਾ ਵਿਸ਼ਾ ਇਹੀ ਸੀ। ਸੰਪਾਦਕ ਮੰਡਲ ਦੇ ਪੂਰੀ ਤਰ੍ਹਾਂ ਖਿੰਡ ਜਾਣ ਅਤੇ ਫੈਕਟਰੀਆਂ ਵਿੱਚ ਵੱਡੇ ਪੱਧਰ 'ਤੇ ਮਜ਼ਦੂਰਾਂ ਦੀ ਗ੍ਰਿਫ਼ਤਾਰੀ ਦੇ ਕਾਰਨ ਅਖ਼ਬਾਰ ਦੀ ਹਾਲਤ ਗੰਭੀਰ ਹੋ ਗਈ ਅਤੇ ਸੱਚ ਪੁੱਛੋ ਤਾਂ ਹਾਲਾਤ ਬੜੇ ਹੀ ਔਖੇ ਸਨ— ਪੈਸੇ ਨਹੀਂ ਸਨ, ਕੰਮ ਕਰਨ ਵਾਲ਼ੇ ਲੋਕ ਨਹੀਂ ਸਨ ਅਤੇ ਕੋਈ ਸੰਪਰਕ ਨਹੀਂ ਬਚੇ ਰਹਿ ਗਏ ਸਨ। ਇਸ ਵੇਲ਼ੇ ਸਮੋਈਲੋਵਾ ਜੇਲ੍ਹ ਵਿੱਚ ਸੀ, ਜੋ ਇਹ ਕੰਮ ਕਰਨ ਲਈ ਬੇਹੱਦ ਬੇਤਾਬ ਸੀ।

ਪਰ ਪੁਲਿਸ ਦੇ ਰੁਕਾਵਟ ਬਣਨ ਦੇ ਬਾਵਜੂਦ ਕੰਮ ਜਾਰੀ ਰਿਹਾ। ਕਾਮਰੇਡ ਏਲਿਜ਼ਾਰੋਵਾ ਆਪਣੀ ਕਹਾਣੀ ਜਾਰੀ ਰੱਖਦੇ ਹੋਏ ਲਿਖਦੀ ਹੈ;

"ਜਦ ਮੈਂ ਯਾਮਸਕਾਯਾ ਸਟ੍ਰੀਟ 'ਤੇ ਪਹੁੰਚੀ ਜਿੱਥੇ **ਵੂਮਨ ਵਰਕਰ** ਦਾ ਦਫ਼ਤਰ ਸੀ, ਮੈਨੂੰ ਨਵੇਂ ਅਖ਼ਬਾਰ ਦੇ ਨਾਮ ਪੱਤਰਾਂ ਅਤੇ ਵਧਾਈਆਂ ਦਾ ਅੰਬਾਰ ਲੱਗਾ ਮਿਲਿਆ, ਉਨ੍ਹਾਂ ਤੋਂ ਇੰਨਾ ਉਤਸ਼ਾਹ ਅਤੇ ਹਿੰਮਤ ਮਿਲ਼ੀ ਅਤੇ ਇੰਨੀ ਖੁਸ਼ੀ ਹੋਈ ਕਿ ਮੇਰਾ ਮੂਡ ਫੌਰਨ ਬਦਲ ਗਿਆ। ਰੂਸ ਦੇ ਦੂਰ- ਦਰਾਜ ਦੇ ਹਿੱਸਿਆਂ ਵਿੱਚੋਂ ਭੇਜੇ ਗਏ ਪੱਤਰਾਂ ਵਿੱਚ ਇੰਨੀ ਖੁਸ਼ੀ, ਨਵੇਂ ਟੀਚੇ ਦੀ ਸਫਲਤਾ ਵਿੱਚ ਏਨੀ ਅਦੁੱਤੀ, ਤਿਆਗ ਦੀ ਅਜਿਹੀ ਤਤਪਰਤਾ ਬਿਆਨ ਕੀਤੀ ਗਈ ਸੀ ਕਿ ਮੈਂ ਫੁੱਲੀ ਨਾ ਸਮਾਈ। ਸਮੂਹਿਕ ਰੂਪ ਵਿੱਚ ਭੇਜੇ ਗਏ ਚੰਦਿਆਂ ਦੀ ਰਕਮਾਂ ਦਾ ਅੰਬਾਰ ਲੱਗ ਗਿਆ। ਇਹ ਰਕਮਾਂ ਇੱਕ- ਇੱਕ ਕੋਪੇਕ ਇਕੱਠੇ ਕਰਕੇ ਜਮ੍ਹਾਂ ਕੀਤੀਆਂ ਗਈਆਂ ਸਨ। ਮੈਂ ਮਹਿਸੂਸ ਕਰ ਸਕਦੀ ਸੀ ਕਿ ਆਪਣਾ ਮੰਚ ਹਾਸਲ ਕਰਨ ਦੀ ਭਾਵਨਾ

ਆਮ ਲੋਕਾਂ ਵਿੱਚ ਡੂੰਘੇ ਉੱਤਰ ਗਈ ਸੀ। ਮੈਂ ਉਨ੍ਹਾਂ ਲੋਕਾਂ ਦੇ ਉਤਸ਼ਾਹ ਅਤੇ ਉਨ੍ਹਾਂ ਦੀਆਂ ਅਕਾਂਖਿਆਵਾਂ ਨੂੰ ਮਹਿਸੂਸ ਕਰ ਰਹੀ ਸੀ।"

"ਉਸਦੇ ਬਾਅਦ ਔਰਤ ਮਜ਼ਦੂਰ ਦਫ਼ਤਰ ਆਉਣ ਲੱਗੀਆਂ, ਭਾਵੇਂ ਸ਼ੁਰੂਆਤ ਵਿੱਚ ਸੰਕੋਚ ਕਰਦੀਆਂ ਹੋਈਆਂ ਹੀ, ਪਰ ਬਾਅਦ ਵਿੱਚ ਉਹ **ਪ੍ਰਾਵਦਾ** ਦੇ ਦਫ਼ਤਰ ਵਿੱਚ ਵੀ ਆਉਣ ਲੱਗੀਆਂ। ਮੈਨੂੰ ਆਪਣੀ ਸਭ ਤੋਂ ਜੀਵੰਤ ਸਹਾਇਕ ਏਵਾਸ ਫ਼ੈਕਟਰੀ ਦੀ ਏਮਿਲਯਾ ਸੋਲਿਨਨ ਚੰਗੀ ਤਰ੍ਹਾਂ ਯਾਦ ਹੈ। ਸਭ ਨੇ ਆਪਣੇ ਅਖ਼ਬਾਰ ਨੂੰ ਲੈ ਕੇ ਇੱਕੋ ਜਿਹਾ ਉਤਸ਼ਾਹ ਪ੍ਰਗਟ ਕੀਤਾ, ਇੱਕੋ ਜਿਹੀ ਅਦੁੱਤੀ ਆਸਥਾ ਬਿਆਨ ਕੀਤੀ ਕਿ ਹਰ ਰੁਕਾਵਟ ਦੇ ਬਾਵਜੂਦ, ਇਹ ਆਪਣੇ ਪੈਰਾਂ 'ਤੇ ਖੜ੍ਹਾ ਹੋਵੇਗਾ, ਇਸ ਨੇ ਆਪਣੇ ਪੈਰਾਂ 'ਤੇ ਖੜ੍ਹਾ ਹੋਣਾ ਹੀ ਹੈ।"

"ਮਜ਼ਦੂਰ ਔਰਤਾਂ ਨੇ ਫੈਕਟਰੀਆਂ ਵਿੱਚ ਨਵੇਂ ਸਿਰੇ ਤੋਂ ਸੰਪਰਕ ਬਣਾਉਣੇ ਸ਼ੁਰੂ ਕੀਤੇ। ਅਖ਼ਬਾਰ ਦੀ ਵੰਡ ਵਿੱਚ ਵਿਸ਼ਵਾਸ ਅਨੁਭਵ ਕਰਨਾ ਸ਼ੁਰੂ ਕੀਤਾ। ਇੱਕ ਛਾਪਾਖਾਨਾ ਮਿਲ਼ ਗਿਆ ਅਤੇ ਮੈਂ ਦੂਸਰੇ ਅੰਕ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਮੁੱਖਬੰਦ ਕਥਾ ਦੀ ਥਾਂ ਏਵਾਸ ਫੈਕਟਰੀ ਦੀਆਂ ਮਜ਼ਦੂਰ ਔਰਤਾਂ ਦੇ ਨਾਮ ਇਹ ਕਹਿੰਦੇ ਹੋਏ ਇੱਕ ਅਪੀਲ ਜਾਰੀ ਕੀਤੀ ਗਈ ਕਿ 'ਸਾਥੀ ਮਜ਼ਦੂਰ ਔਰਤੋ, ਬੜੀ ਕੁਰਬਾਨੀ ਅਤੇ ਕਾਫ਼ੀ ਯਤਨਾਂ ਦੇ ਬਾਅਦ ਅਸੀਂ ਆਪਣਾ ਅਖ਼ਬਾਰ, **ਵੂਮਨ ਵਰਕਰ** ਸ਼ੁਰੂ ਕੀਤਾ ਹੈ। ਪਹਿਲਾ ਅੰਕ ਆ ਚੁੱਕਾ ਹੈ। ਮਜ਼ਦੂਰ ਔਰਤੋਂ, ਅਖ਼ਬਾਰ ਦੀ ਮਦਦ ਕਰਨਾ ਸਾਡਾ ਫ਼ਰਜ਼ ਹੈ। ਮਜ਼ਦੂਰ ਔਰਤਾਂ ਨੂੰ ਵੱਡੇ ਪੱਧਰ 'ਤੇ ਅਖ਼ਬਾਰ ਦੇ ਪ੍ਰਸਾਰ ਕਰਨ ਦਾ ਸੱਦਾ ਦਿਓ। ਲਗਾਤਾਰ ਚੰਦੇ ਇਕੱਠੇ ਕਰੋ। ਪੈਸੇ ਇਕੱਠੇ ਕਰੋ ਅਤੇ ਸਭ ਤੋਂ ਵੱਡੀ ਗੱਲ ਇਹ ਕਿ ਸਾਨੂੰ ਖ਼ਤ ਲਿਖੋ।"

ਇੰਞ ਸਮੋਈਲੋਵਾ ਦਾ ਸੁਪਨਾ ਸਾਕਾਰ ਹੋ ਗਿਆ।

ਕੌਮਾਂਤਰੀ ਔਰਤ ਦਿਵਸ ਨੂੰ ਹੱਲਾਸ਼ੇਰੀ ਦੇਣ ਵਾਲਿਆਂ ਅਤੇ ਸੰਯੋਜਕਾਂ ਨੂੰ ਪੁਲਿਸ ਨੇ, ਜ਼ਾਰ ਦੇ ਏਜੰਟਾਂ ਨੇ ਉਨ੍ਹਾਂ ਦੇ ਅਹੁਦਿਆਂ ਤੋਂ ਹਟਾ ਦਿੱਤਾ। ਪਰ ਜੋ ਜ਼ੋਰਦਾਰ ਲਹਿਰ ਉੱਭਰ ਪਈ ਸੀ ਉਸਨੂੰ ਰੋਕਿਆ ਨਹੀਂ ਜਾ ਸਕਦਾ ਸੀ।

23 ਫਰਵਰੀ, 1914 ਦੇ **ਪ੍ਰਾਵਦਾ** ਦੇ ਅੰਕ ਵਿੱਚ ਸਮੋਈਲੋਵਾ ਨੇ ਆਪਣੀ ਆਸਾਨ, ਭਾਵਨਾ ਭਰਪੂਰ ਅਤੇ ਸੰਖੇਪ ਸ਼ੈਲੀ ਵਿੱਚ ਕੌਮਾਂਤਰੀ ਔਰਤ ਦਿਵਸ ਦਾ ਮੁੱਦਾ ਚੁੱਕਿਆ ਜਿਸਨੇ ਲੱਖਾਂ ਕਿਰਤੀ ਔਰਤਾਂ ਨੂੰ ਜਗਾਇਆ ਸੀ। ਉਸਨੇ ਲਿਖਿਆ:

"ਦਿਨੋਂ- ਦਿਨ ਪੂੰਜੀਵਾਦ ਦਾ ਵੱਧਦਾ ਪ੍ਰਸਾਰ ਨਾ ਸਿਰਫ਼ ਮਰਦਾਂ ਸਗੋਂ ਉਨ੍ਹਾਂ ਦੀਆਂ ਪਤਨੀਆਂ, ਭੈਣਾਂ ਅਤੇ ਧੀਆਂ ਨੂੰ ਵੀ ਉਦਯੋਗਿਕ ਜੀਵਨ ਦੀ ਘੁੰਮਣਘੇਰੀ ਵਿੱਚ ਖਿੱਚ ਰਿਹਾ ਹੈ। ਉਦਯੋਗਾਂ ਦੀਆਂ ਸਾਰੀਆਂ ਸ਼ਾਖਾਵਾਂ ਵਿੱਚ ਧਾਤੂ ਉਦਯੋਗ ਸਮੇਤ ਦਸ ਹਜ਼ਾਰ ਔਰਤਾਂ ਕੰਮ ਕਰਦੀਆਂ ਹਨ। ਪੂੰਜੀ ਨੇ ਉਨ੍ਹਾਂ ਸਭ 'ਤੇ ਠੱਪਾ ਲਗਾ ਦਿੱਤਾ ਹੈ ਅਤੇ ਉਨ੍ਹਾਂ ਸਭ ਨੂੰ ਕਿਰਤ ਬਾਜ਼ਾਰ ਵਿੱਚ ਸੁੱਟ ਦਿੱਤਾ ਹੈ। ਉਹ ਨੌਜਵਾਨਾਂ ਦੀ, ਔਰਤਾਂ ਦੀ ਸਰੀਰਿਕ ਕਮਜ਼ੋਰੀ ਦੀ ਅਤੇ ਮਾਂ ਬਣਨ ਦੇ ਉਤਸ਼ਾਹ ਦੀ ਅਣਦੇਖੀ ਕਰਦੀ ਹੈ। ਜਦੋਂ ਔਰਤਾਂ ਫ਼ੈਕਟਰੀਆਂ ਵਿੱਚ ਜਾਂਦੀਆਂ ਹਨ ਅਤੇ ਉਨ੍ਹਾਂ ਮਸ਼ੀਨਾਂ 'ਤੇ ਕੰਮ ਕਰਦੀਆਂ ਹਨ ਜਿਨ੍ਹਾਂ 'ਤੇ ਮਰਦ ਕਰਦੇ ਹਨ, ਤਾਂ ਉਹ ਇੱਕ ਨਵੀਂ ਦੁਨੀਆਂ ਦੀ ਖੋਜ ਕਰਦੀਆਂ ਹਨ। ਉਦਯੋਗ ਦੀ

ਪ੍ਰਕ੍ਰਿਆ ਵਿੱਚ ਲੋਕਾਂ ਦੇ ਨਵੇਂ ਸਬੰਧਾਂ ਦੀ ਖੋਜ ਕਰਦੀਆਂ ਹਨ। ਉਹ ਮਜ਼ਦੂਰਾਂ ਨੂੰ ਆਪਣੇ ਹਾਲਾਤ ਸੁਧਾਰਨ ਲਈ ਸੰਘਰਸ਼ ਕਰਦੇ ਦੇਖਦੀਆਂ ਹਨ ਅਤੇ ਹਰ ਆਉਣ ਵਾਲ਼ੇ ਦਿਨ ਨਾਲ਼ ਮਜ਼ਦੂਰ ਔਰਤਾਂ ਨੂੰ ਇਸਦਾ ਵੱਧ ਤੋਂ ਵੱਧ ਵਿਸ਼ਵਾਸ ਹੁੰਦਾ ਗਿਆ ਕਿ ਕੰਮ ਦੇ ਹਾਲਾਤਾਂ ਨੇ ਉਨ੍ਹਾਂ ਨੂੰ ਮਰਦ ਮਜ਼ਦੂਰਾਂ ਨਾਲ਼ ਜੋੜ ਦਿੱਤਾ ਹੈ, ਕਿ ਉਨ੍ਹਾਂ ਸਭ ਦੇ ਹਿੱਤ ਸਾਂਝੇ ਹਨ ਅਤੇ ਮਜ਼ਦੂਰ ਔਰਤਾਂ ਨੇ ਇਹ ਮਹਿਸੂਸ ਕਰਨਾ ਸ਼ੁਰੂ ਕੀਤਾ ਕਿ ਉਹ ਉਦਯੋਗਿਕ ਪਰਿਵਾਰ ਦਾ ਹਿੱਸਾ ਹਨ, ਕਿ ਉਨ੍ਹਾਂ ਦੇ ਹਿੱਤ ਸਮੁੱਚੀ ਕਿਰਤੀ ਜਮਾਤ ਨਾਲ਼ ਜੁੜੇ ਹਨ।"

"ਇਹ ਸੱਚ ਹੈ ਕਿ ਇਤਿਹਾਸਕ ਅਤੇ ਪਰਿਵਾਰਕ ਹਾਲਾਤ ਵਗੈਰਾ ਕਰਕੇ ਉਨ੍ਹਾਂ ਦੀ ਜਮਾਤੀ ਚੇਤਨਾ ਦਾ ਵਿਕਾਸ ਬੜਾ ਧੀਮਾ ਹੈ, ਫਿਰ ਵੀ ਮਜ਼ਦੂਰ ਔਰਤਾਂ ਦੀ ਚੇਤਨਾ ਦੀ ਜਾਗ੍ਰਿਤੀ ਇੱਕ ਅਜਿਹੀ ਸੱਚਾਈ ਹੈ ਜਿਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਮਜ਼ਦੂਰ ਔਰਤਾਂ ਵੱਡੀ ਤੋਂ ਵੱਡੀ ਗਿਣਤੀ ਵਿੱਚ ਹੜਤਾਲਾਂ, ਮਜ਼ਦੂਰ ਜੱਥੇਬੰਦੀਆਂ ਦੇ ਅੰਦੋਲਨਾਂ ਅਤੇ ਬੀਮਾ ਅਭਿਆਨ ਵਿੱਚ ਸ਼ਾਮਿਲ ਹੋ ਰਹੀਆਂ ਹਨ। ਉਹ ਦੂਸਰੇ ਦੇਸ਼ਾਂ ਦੀਆਂ ਮਜ਼ਦੂਰ ਔਰਤਾਂ ਦੇ ਜੀਵਨ ਵਿੱਚ ਰੁਚੀ ਲੈਂਦੀਆਂ ਹਨ ਅਤੇ ਕੌਮਾਂਤਰੀ ਦ੍ਰਿਸ਼ਟੀਕੋਣ ਰੱਖਦੀਆਂ ਹਨ। ਕੌਮਾਂਤਰੀ ਔਰਤ ਦਿਵਸ ਬੇਹੱਦ ਜੱਥੇਬੰਦਕ ਦੇ ਮਹੱਤਵ ਦਾ ਅਯੋਜਨ ਹੈ।"

ਉਸਦੇ ਬਾਅਦ ਉਸ ਨੇ ਮਈ 1 ਦੇ ਅਯੋਜਨ ਨਾਲ਼ ਕੌਮਾਂਤਰੀ ਔਰਤ ਦਿਵਸ ਦੇ ਅਯੋਜਨ ਦੀ ਤੁਲਨਾ ਕੀਤੀ। 1913 ਵਿੱਚ ਰੂਸ ਵਿੱਚ ਪਹਿਲੇ ਕੌਮਾਂਤਰੀ ਔਰਤ ਦਿਵਸ ਦਾ ਅਯੋਜਨ ਇੱਕ ਉਤੇਜਕ ਅਭਿਆਨ ਸੀ ਜਿਸਨੇ ਲੋਕਾਂ ਦੇ ਸਾਹਮਣੇ ਮਜ਼ਦੂਰ ਔਰਤਾਂ ਦੀ ਦੋਹਰੀ ਗੁਲਾਮੀ ਦੇ ਕਾਰਨ ਅਤੇ ਉਨ੍ਹਾਂ ਦੀ ਮੁਕਤੀ ਦੇ ਤਰੀਕੇ ਪੇਸ਼ ਕੀਤੇ। ਪਰ ਉਸਨੇ ਪ੍ਰੋਲੇਤਾਰੀ ਮਜ਼ਦੂਰ ਔਰਤਾਂ ਲਈ ਜੱਥੇਬੰਦਕ ਅਧਾਰ ਤਿਆਰ ਨਹੀਂ ਕੀਤਾ। ਇਸਲਈ 1914 ਵਿੱਚ ਆਰਐੱਸਡੀਐੱਲਪੀ ਦੀ ਕੇਂਦਰੀ ਕਮੇਟੀ ਨੇ ਵਿਆਪਕ ਅਤੇ ਡੂੰਘੇ ਪੱਧਰ 'ਤੇ ਸਰਗਰਮੀਆਂ ਚਲਾਉਣ ਦਾ ਫੈਸਲਾ ਕੀਤਾ। ਸਾਲ ਦੇ ਆਰੰਭ ਵਿੱਚ ਕੇਂਦਰੀ ਕਮੇਟੀ ਦੀ ਜਾਂਚ– ਪੜਤਾਲ਼ ਵਿੱਚ ਪ੍ਰੋਲੇਤਾਰੀ ਜਿਲ੍ਹਿਆਂ ਵਿੱਚ ਕਈ ਹਾਲਾਂ ਵਿੱਚ ਔਰਤ ਦਿਵਸ ਸਭਾਵਾਂ ਦੇ ਆਯੋਜਨ ਅਤੇ '**ਵੂਮਨ ਵਰਕਰ**' ਦੇ ਸੰਪਾਦਕੀ ਮੰਡਲ ਵਿੱਚ ਕੰਮ ਕਰਨ ਲਈ ਵੀ ਫ਼ੈਕਟਰੀਆਂ ਅਤੇ ਕਾਰਖ਼ਾਨਿਆਂ 'ਚੋਂ ਨੁਮਾਇੰਦਿਆਂ ਦੀ ਸੂਚੀ ਤਿਆਰ ਕਰਨ ਦਾ ਕੰਮ ਸੋਂਪਿਆ ਗਿਆ।

ਤੇਜ਼ੀ ਨਾਲ਼ ਕੰਮ ਚਲਦਾ ਰਿਹਾ। ਭਾਸ਼ਣਾਂ ਦਾ ਬੰਦੋਬਸਤ ਕਰਨ ਦੀ ਇਜਾਜ਼ਤ ਲਈ ਗਈ, ਹਾਲ ਲੱਭੇ ਗਏ। ਮੀਟਿੰਗਾਂ ਦੇ ਚੇਅਰਮੈਨ ਨਿਯੁਕਤ ਕੀਤੇ ਗਏ ਅਤੇ ਫੈਕਟਰੀਆਂ ਦੇ ਜੀਵਨ ਦੇ ਵਿਸਤ੍ਰਿਤ ਵੇਰਵਿਆਂ ਦੇ ਨਾਲ਼ ਮੁੱਖ ਭਾਸ਼ਣਾਂ ਦੇ ਪੂਰਕ ਦੇ ਤੌਰ 'ਤੇ ਮਜ਼ਦੂਰ ਔਰਤਾਂ ਵਿਚੋਂ ਬੁਲਾਰੇ ਚੁਣੇ ਗਏ ਜੋ ਭਾਸ਼ਣਾਂ ਵਿੱਚ ਬਿਆਨ ਕੀਤੇ ਗਏ ਮੁੱਖ ਵਿਚਾਰਾਂ ਦੀ ਵਿਆਖਿਆ ਅਤੇ ਪੁਸ਼ਟੀ ਕਰਦੇ। ਭਾਸ਼ਣਾਂ ਦੇ ਵਿਸ਼ੇ 'ਤੇ ਨਾ ਸਿਰਫ਼ ਕਮੇਟੀ ਵਿੱਚ ਸਗੋਂ ਫ਼ੈਕਟਰੀਆਂ ਦੇ ਵੱਖ– ਵੱਖ ਬਾਲਸ਼ਵਿਕਾਂ ਸੈੱਲਾਂ ਵਿੱਚ ਚਰਚਾ ਕੀਤੀ ਗਈ ਜੋ ਕਮੇਟੀ ਦੀਆਂ ਬੈਠਕਾਂ ਵਿੱਚ ਆਮ ਤੌਰ 'ਤੇ ਆਪਣੇ ਨੁਮਾਇੰਦੇ ਭੇਜਦੇ ਰਹਿੰਦੇ ਸਨ। ਵਿਸ਼ੇਸ਼ ਰੂਪ ਨਾਲ਼ ਏਵਾਸ ਫ਼ੈਕਟਰੀ ਨਾਲ਼ ਆਮ ਤੌਰ 'ਤੇ ਨੁਮਾਇੰਦੇ ਨਿਕੋਲੇਯੇਵਾ, ਏਮਿਲਯਾ ਸੋਲਿਨਨ ਆਉਂਦੇ

ਰਹਿੰਦੇ ਸਨ। ਏਵਾਸ ਫ਼ੈਕਟਰੀ ਉਸ ਵੇਲ਼ੇ ਕੰਮ ਕਰਨ ਦੀਆਂ ਅਗਲੀਆਂ ਸਫਾਂ ਵਿੱਚ ਸੀ।

ਪਰ ਕੰਮ ਦੀ ਵਿਆਪਕਤਾ ਅਤੇ ਉਸਦੀ ਡੂੰਘਾਈ ਦੇ ਆਪਣੇ ਪ੍ਰਤੀਕੂਲ ਪ੍ਰਭਾਵ ਵੀ ਸਨ। ਪ੍ਰਤੀਕੂਲ ਇਸ ਮਾਮਲੇ ਵਿੱਚ ਕਿ ਉਨ੍ਹਾਂ ਨੇ 23 ਫਰਵਰੀ ਦੇ ਆਉਣ ਦੇ ਕਾਫ਼ੀ ਪਹਿਲਾਂ ਹੀ ਉਸ ਵੱਲ ਪੁਲਿਸ ਦਾ ਧਿਆਨ ਖਿੱਚ ਲਿਆ। ਇੱਕ ਦਿਨ ਪੁਲਿਸ ਨੇ ਦਫ਼ਤਰ ਵਿੱਚ ਮੌਜੂਦ ਸਾਰੇ ਲੋਕਾਂ ਨੂੰ ਹੈਰਾਨੀ ਵਿੱਚ ਪਾਉਂਦੇ ਹੋਏ ਉੱਥੇ ਛਾਪਾ ਮਾਰ ਦਿੱਤਾ। ਮੰਡਲ ਦੀ ਮੀਟਿੰਗ ਪੂਰੀ ਤਰ੍ਹਾਂ ਕਾਨੂੰਨੀ ਸੀ ਕਿਉਂਕਿ ਅਖ਼ਬਾਰ 'ਪ੍ਰਵਾਨ' ਅਖ਼ਬਾਰਾਂ ਦੀ ਸੂਚੀ ਵਿੱਚ ਸੀ ਪਰ ਇਹ ਪ੍ਰਵਾਨਗੀ ਪੁਲਿਸ ਲਈ ਸਿਰਫ਼ ਕਾਗਜ਼ ਦਾ ਇੱਕ ਟੁਕੜਾ ਸੀ। ਸੰਪਾਦਕ ਨੂੰ ਅਧਿਕਾਰਕ ਹੁਕਮ ਦਿੱਤਾ ਗਿਆ ਜਿਸ 'ਤੇ ਇਹ ਮਨਹੂਸ ਸ਼ਬਦ ਲਿਖੇ ਸਨ: "ਜਗ੍ਹਾ ਦੀ ਤਲਾਸ਼ੀ ਲਵੋ ਅਤੇ ਤਲਾਸ਼ੀ ਵਿੱਚ ਕੁੱਝ ਮਿਲੇ ਜਾਂ ਨਾ ਮਿਲੇ, ਉੱਥੇ ਮੌਜੂਦ ਸਾਰੇ ਨੁਮਾਇੰਦਿਆਂ ਨੂੰ ਗ੍ਰਿਫ਼ਤਾਰ ਕਰ ਲਓ।" ਨਵੀਂਆਂ ਸ਼ਾਮਿਲ ਹੋਈਆਂ ਮਜ਼ਦੂਰ ਔਰਤਾਂ ਸਣੇ ਕੁੱਲ ਮਿਲਾਕੇ ਤੀਹ ਲੋਕ ਗ੍ਰਿਫਤਾਰ ਕੀਤੇ ਗਏ।

'**ਦਿ ਕਮਿਊਨਿਸਟ ਵੂਮਨ**' ਨੇ 1923 ਵਿੱਚ ਸਮੋਈਲੋਵਾ ਦਾ ਇੱਕ ਲੇਖ ਛਾਪਿਆ ਜਿਸ ਵਿੱਚ ਉਨ੍ਹਾਂ ਨੇ ਇਸਦਾ ਜੀਵੰਤ ਵੇਰਵਾ ਦਿੱਤਾ ਸੀ ਕਿ ਕਿਵੇਂ ਗ੍ਰਿਫ਼ਤਾਰ ਲੋਕਾਂ ਨੇ ਜੇਲ੍ਹ ਵਿੱਚ ਕੌਮਾਂਤਰੀ ਔਰਤ ਦਿਵਸ ਮਨਾਇਆ। ਉਸਦਾ ਸ਼ੋਰ ਸ਼ਰਾਬਾ ਸੁਣ ਕੇ ਸਮੁੱਚਾ ਜੇਲ੍ਹ ਪ੍ਰਸ਼ਾਸਨ ਡਰ ਗਿਆ ਅਤੇ ਉਹ ਸ਼ੋਰ ਸ਼ਰਾਬਾ ਸੜਕ 'ਤੇ ਵੀ ਸੁਣਿਆ ਗਿਆ।

ਪਰ ਕੌਮਾਂਤਰੀ ਔਰਤ ਦਿਵਸ ਕੇਵਲ ਜੇਲ੍ਹ ਵਿੱਚ ਹੀ ਨਹੀਂ ਮਨਾਇਆ ਗਿਆ। ਇਹ ਸੱਚ ਹੈ ਕਿ ਸੇਂਟ ਪੀਟਰਜ਼ਬਰਗ ਵਿੱਚ ਹਰ ਤਰ੍ਹਾਂ ਦੀਆਂ ਸਭਾਵਾਂ 'ਤੇ ਰੋਕ ਲੱਗੀ ਹੋਈ ਹੈ। ਸਿਰਫ਼ ਬੋਲਸ਼ੇਯਾ ਗ੍ਰੇਬੇਤਸਕਾਯਾ ਸਟ੍ਰੀਟ 'ਤੇ ਸਥਿਤ ਫਯੋਦੋਰੋਵਾ ਹਾਲ ਵਿੱਚ ਇੱਕ ਅਯੋਜਨ ਹੋਇਆ। ਪਰ ਵੱਡੀ ਸੰਖਿਆ ਵਿੱਚ ਔਰਤ- ਮਰਦ ਉਨ੍ਹਾਂ ਹਾਲਾਂ ਵਿੱਚ ਵੀ ਪਹੁੰਚੇ ਜਿੱਥੇ ਸਭਾਵਾਂ ਹੋਣੀਆਂ ਸਨ, ਇਸ ਨਾਲ਼ ਸੜਕਾਂ 'ਤੇ ਵੱਡੀ ਭੀੜ ਜਮਾਂ ਹੋ ਗਈ। ਫਯੋਦੋਰੋਵਾ ਹਾਲ ਵਿੱਚ ਇੰਨੇ ਸਾਰੇ ਲੋਕ ਆਏ ਕਿ ਉਨ੍ਹਾਂ ਵਿੱਚੋਂ ਅੱਧੇ ਹਾਲ ਵਿੱਚ ਪਹੁੰਚ ਹੀ ਨਾ ਸਕੇ। ਹਾਲ ਵਿੱਚ ਪੰਜ ਸੌ ਲੋਕ ਜਮਾਂ ਸਨ। ਬੁਲਾਰਿਆਂ ਵਿੱਚ ਮੇਂਜਿੰਸਕਾਯਾ ਅਤੇ ਪੋਵਲੋਵਾ ਨਾਮ ਦੀ ਇੱਕ ਮਜ਼ਦੂਰ ਔਰਤ ਸ਼ਾਮਿਲ ਸੀ। ਦੂਸਰੀਆਂ ਸਭਾਵਾਂ ਇਸ ਲਈ ਨਹੀਂ ਹੋ ਸਕੀਆਂ ਕਿ ਬੁਲਾਰਿਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਸੀ। ਪੁਲਿਸ ਨੇ ਫਯੋਦੋਰੋਵਾ ਹਾਲ ਦੀ ਸਭਾ ਵਿੱਚ ਵੀ ਰੁਕਾਵਟ ਪਾਈ- ਪੁਰਸ਼ਾਂ ਦੀ ਗੁੱਸੇ ਨਾਲ਼ ਭਰੀ ਭੀੜ ਸੜਕ 'ਤੇ ਆ ਗਈ ਅਤੇ **ਮਾਰਸੀਏਜ** ਗਾਉਣ ਲੱਗੀ। ਪੁਲਿਸ ਨੇ ਭੀੜ ਨੂੰ ਖਿੰਡਾਅ ਦਿੱਤਾ। ਖ਼ੈਰ ਮਰਦਾਂ ਦਾ ਵਿਸ਼ਾਲ ਮੋਰਚਾ ਵੱਖੋ- ਵੱਖ ਸੜਕਾਂ 'ਚੋਂ ਹੋ ਕੇ **ਮਾਰਸੀਏਜ** ਅਤੇ ਦੂਜੇ ਇਨਕਲਾਬੀ ਗਾਣੇ ਗਾਉਂਦੇ ਹੋਏ ਨੇਵਸਕੀ ਪ੍ਰਾਸਪੈਕਟ ਤੱਕ ਗਿਆ। ਦੂਸਰੇ ਕੌਮਾਂਤਰੀ ਔਰਤ ਦਿਵਸ ਸਮਾਰੋਹ ਦੇ ਅਯੋਜਨ ਵਿੱਚ ਔਰਤਾਂ ਵਿੱਚ ਬਿਹਤਰ ਜਮਾਤੀ ਚੇਤਨਾ ਅਤੇ ਜ਼ਿਆਦਾ ਇੱਕਜੁਟਤਾ ਦੇਖਣ ਨੂੰ ਮਿਲੀ।

ਕੌਮਾਂਤਰੀ ਔਰਤ ਦਿਵਸ ਸਿਰਫ਼ ਪੀਟਰਜ਼ਬਰਗ ਵਿੱਚ ਹੀ ਨਹੀਂ ਸਗੋਂ ਮਾਸਕੋ ਅਤੇ ਦੂਸਰੇ ਕਈ ਸ਼ਹਿਰਾਂ ਵਿੱਚ ਵੀ ਮਨਾਇਆ ਗਿਆ। ਸਾਰੀਆਂ ਰੂਸੀ ਮਜ਼ਦੂਰ ਔਰਤਾਂ

ਇਸ ਬਾਰੇ ਜਾਣ ਗਈਆਂ ਸਨ। ਜ਼ਬਰ ਦੇ ਬਾਵਜੂਦ **ਵੂਮਨ ਵਰਕਰ** ਬਹੁਤ ਤੇਜ਼ੀ ਨਾਲ਼ ਵਿਕਿਆ, ਵਾਰ- ਵਾਰ ਇੱਕ ਹੱਥ ਤੋਂ ਦੂਸਰੇ ਹੱਥ ਵਿੱਚ, ਇੱਕ ਪਾਠਕ ਤੋਂ ਦੂਸਰੇ ਪਾਠਕ ਤੱਕ ਪਹੁੰਚਿਆ ਅਤੇ ਸੰਘਰਸ਼ ਲਈ ਲਗਾਤਾਰ ਨਵੀਂਆਂ ਤਾਕਤਾਂ ਨੂੰ ਉਤੇਜਿਤ ਕਰਦਾ ਰਿਹਾ।

ਇਸ ਅਖ਼ਬਾਰ ਨੇ ਰਬੜ ਉਦਯੋਗ ਵਿੱਚ ਵਾਪਰੀਆਂ ਦੁਖਦਾਈ ਘਟਨਾਵਾਂ ਦੇ ਮਾਮਲੇ ਵਿੱਚ ਵੱਡੀ ਭੂਮਿਕਾ ਨਿਭਾਈ, ਜਿਸ ਵਿੱਚ ਉਤਪਾਦਕਾਂ ਦੇ ਲਾਲਚ ਅਤੇ ਜ਼ਾਰਵਾਦੀ ਨਿਰੀਖਕਾਂ ਦੀ ਲਾਪਰਵਾਹੀ ਕਰਕੇ ਵੱਡੀ ਗਿਣਤੀ ਵਿੱਚ ਔਰਤ- ਮਰਦ ਜ਼ਹਿਰ ਦੇ ਸ਼ਿਕਾਰ ਹੋਏ ਸਨ। ਏਲਿਜ਼ਾਰੋਵਾ ਨੇ "ਉਹ ਨਰਾਜ਼ ਹਨ" ਵਿਸ਼ੇ ਨਾਲ਼ ਇੱਕ ਬੜਾ ਹੀ ਵਿਚਾਰਉਤੇਜਕ ਲੇਖ ਲਿਖਿਆ ਜਿਸ ਲਈ **ਵੂਮਨ ਵਰਕਰ** ਦਾ ਤੀਸਰਾ ਅੰਕ ਜ਼ਬਤ ਕਰ ਲਿਆ ਗਿਆ।

**ਵੂਮਨ ਵਰਕਰ** ਬਾਲਸ਼ਵਿਕ ਅਖ਼ਬਾਰ ਬਣ ਗਿਆ ਜਿਸ ਦੀ ਸਥਾਪਨਾ ਮਜ਼ਦੂਰ ਔਰਤਾਂ ਦੇ ਕੋਪੇਕਾਂ ਦੀ ਬਦੌਲਤ ਹੋਈ ਸੀ ਅਤੇ ਉਨ੍ਹਾਂ ਦੀ ਹਮਾਇਤ ਉਸ ਨੂੰ ਚਲਾ ਰਹੀ ਸੀ।

## ਨਤਾਸ਼ਾ, ਮਜ਼ਦੂਰ ਔਰਤ ਅਤੇ

## ਅਕਤੂਬਰ ਇਨਕਲਾਬ

"ਸਾਨੂੰ ਯੂਰਪ ਦੀ ਮੌਜੂਦਾ ਸ਼ਮਸ਼ਾਨ-ਵਰਗੀ ਵੀਰਾਨਗੀ ਦੇ ਧੋਖੇ ਵਿੱਚ ਨਹੀਂ ਆਉਣਾ ਚਾਹੀਦਾ," ਲੈਨਿਨ ਨੇ ਕਿਹਾ। "ਯੂਰਪ ਇਨਕਲਾਬੀ ਭਾਵਨਾ ਨਾਲ਼ ਘਿਰਿਆ ਹੋਇਆ ਹੈ। ਸਾਮਰਾਜਵਾਦੀ ਯੁੱਧ ਦੀ ਰਾਖਸ਼ੀ ਭਿਆਨਕਤਾ, ਮਹਿੰਗਾਈ ਤੋਂ ਪੈਦਾ ਹੋਈ ਬਦਹਾਲੀ, ਹਰ ਥਾਂ ਇਨਕਲਾਬੀ ਭਾਵਨਾ ਨੂੰ ਜਨਮ ਦੇ ਰਹੀ ਹੈ ਅਤੇ ਸੱਤ੍ਹਾਧਾਰੀ ਜਮਾਤ, ਆਪਣੇ ਚਾਕਰਾਂ ਦੇ ਨਾਲ਼ ਬੁਰਜੂਆ ਜਮਾਤ, ਸਰਕਾਰਾਂ ਵੱਧ ਤੋਂ ਵੱਧ ਇੱਕ ਹਨ੍ਹੇਰੀ ਗਲੀ ਵੱਲ ਵੱਧ ਰਹੀਆਂ ਹਨ, ਇੱਥੋਂ ਜ਼ਬਰਦਸਤ ਉੱਥਲ- ਪੁਥਲ ਬਿਨਾਂ ਉਹ ਕਦੇ ਵੀ ਬਾਹਰ ਨਹੀਂ ਨਿਕਲ ਸਕਦੀਆਂ।"

"ਠੀਕ ਉਵੇਂ ਹੀ ਜਿਵੇਂ ਕਿ 1905 ਵਿੱਚ ਰੂਸ ਵਿੱਚ ਇੱਕ ਜਮਹੂਰੀਅਤ ਲੋਕਤੰਤਰ ਦੀ ਸਥਾਪਨਾ ਦੇ ਟੀਚੇ ਨਾਲ਼ ਪ੍ਰੋਲੇਤਾਰੀ ਦੀ ਅਗਵਾਈ ਵਿੱਚ ਜ਼ਾਰਸ਼ਾਹੀ ਸ਼ਾਸਨ ਵਿਰੁੱਧ ਇੱਕ ਆਮ ਬਗਾਵਤ ਹੋਈ ਸੀ, ਆਉਣ ਵਾਲ਼ੇ ਸਾਲਾਂ ਦੀ ਤਾਕਤ ਵਿੱਚ, ਵੱਡੇ ਬੈਂਕਰਾਂ ਵਿਰੁੱਧ, ਪੂੰਜੀਪਤੀਆਂ ਵਿਰੁੱਧ ਆਮ ਬਗਾਵਤਾਂ ਹੋਣਗੀਆਂ ਅਤੇ ਸਮਾਜਵਾਦ ਦੀ ਜਿੱਤ ਬਿਨਾਂ, ਬੁਰਜੂਆ ਜਮਾਤ ਦੀ ਮਾਲਕੀ ਦੀ ਜ਼ਬਤੀ ਬਿਨਾਂ ਇਨ੍ਹਾਂ ਬਗਾਵਤਾਂ ਦਾ ਅੰਤ ਨਹੀਂ ਹੋਵੇਗਾ।"

(1905 ਦੇ ਇਨਕਲਾਬ 'ਤੇ ਲੈਨਿਨ ਦਾ ਭਾਸ਼ਣ, ਲੈਨਿਨ, ਚੋਣਵੀਆਂ ਰਚਨਾਵਾਂ, ਭਾਗ 19)

ਲੈਨਿਨ ਦੇ ਇਹ ਗੱਲਾਂ 1917 ਦੀ ਜਨਵਰੀ ਵਿੱਚ ਕਹੀਆਂ ਸਨ। ਉਸੇ ਸਾਲ 23 ਫਰਵਰੀ ਨੂੰ ਕਿਰਤੀ ਲੋਕਾਂ ਦਾ ਇੱਕ ਅੰਦੋਲਨ ਸ਼ੁਰੂ ਹੋਇਆ – ਇੱਕ ਅਜਿਹਾ ਅੰਦੋਲਨ

ਜਿਸ ’ਤੇ 1914 ਵਿੱਚ ਕੌਮਾਂਤਰੀ ਸਾਮਰਾਜਵਾਦ ਨੇ ਰੋਕ ਲਗਾ ਦਿੱਤੀ। ਯੁੱਧ ਨੇ ਮਾਮਲੇ ਨੂੰ ਸਿਰਫ਼ ਟਾਲ਼ ਦਿੱਤਾ ਸੀ ਅਤੇ ਇਸ ਦੇਰੀ ਨਾਲ਼ ਬੇੜੀਆਂ ਹੋਰ ਵੀ ਕੱਸੀਆਂ ਗਈਆਂ। ਅੰਦੋਲਨ ਦੀ ਸ਼ੁਰੂਆਤ ਇੱਕ ਉੱਚੇਰੇ ਧਰਾਤਲ, ਇੱਕ ਵਿਆਪਕ ਅਧਾਰ ’ਤੇ ਹੋਈ। 12 ਮਾਰਚ ਨੂੰ ਜਦੋਂ ਲੈਨਿਨ ਅਜੇ ਜੇਨੇਵਾ ਵਿੱਚ ਹੀ ਸਨ, ਆਉਣ ਵਾਲ਼ੇ ਘਟਨਾ ਚੱਕਰਾਂ ਬਾਰੇ ਉਨ੍ਹਾਂ ਦਾ ਇਹ ਮੁਲਾਂਕਣ ਸੀ:

“ਉਨ੍ਹਾਂ ਸਮਾਜਵਾਦੀਆਂ ਦੀ ਭਵਿੱਖਬਾਣੀ ਸੱਚ ਸਾਬਿਤ ਹੋਈ ਜੋ ਯੁੱਧ ਦੀ ਤਬਾਹੀ ਅਤੇ ਪਾਸ਼ਵਿਕ ਭਾਵਨਾ ਤੋਂ ਅਪ੍ਰਭਾਵਿਤ ਰਹਿ ਕੇ ਸਮਾਜਵਾਦ ਪ੍ਰਤੀ ਵਫ਼ਾਦਾਰ ਬਣੇ ਰਹੇ। ਵੱਖ- ਵੱਖ ਦੇਸ਼ਾਂ ਦੇ ਪੂੰਜੀਪਤੀਆਂ ਦਰਮਿਆਨ ਛਿੜ ਗਏ ਸੰਸਾਰ ਵਿਆਪੀ ਪਰਜੀਵੀ ਯੁੱਧ ਕਰਕੇ ਪਹਿਲਾ ਇਨਕਲਾਬ ਫੁੱਟ ਪਿਆ। ਸਾਮਰਾਜਵਾਦੀ ਯੁੱਧ, ਯਾਨਿ ਕਿ ਪੂੰਜੀਪਤੀਆਂ ਦੁਆਰਾ ਲੁੱਟ ਦੇ ਮਾਲ ਦੀ ਵੰਡ ਲਈ, ਕਮਜ਼ੋਰ ਲੋਕਾਂ ਨੂੰ ਕੁਚਲਣ ਲਈ ਛਿੜਿਆ ਯੁੱਧ, ਘਰੇਲੂ ਯੁੱਧ ਵਿੱਚ ਅਰਥਾਤ ਇੱਕ ਅਜਿਹੇ ਯੁੱਧ ਵਿੱਚ ਤਬਦੀਲ ਹੋਣ ਲੱਗਿਆ ਜੋ ਪੂੰਜੀਪਤੀਆਂ ਵਿਰੁੱਧ ਮਜ਼ਦੂਰਾਂ ਦਾ, ਜ਼ਾਰਾਂ ਅਤੇ ਰਾਜਿਆਂ, ਜ਼ਮੀਂਦਾਰਾਂ ਅਤੇ ਪੂੰਜੀਪਤੀਆਂ ਵਿਰੁੱਧ ਕਿਰਤੀ ਅਤੇ ਲਤਾੜਿਆਂ ਦਾ ਯੁੱਧ ਸੀ, ਯੁੱਧਾਂ ਨਾਲ਼ ਮਨੁੱਖਤਾ ਦੀ, ਗਰੀਬੀ ਨਾਲ਼ ਲੋਕਾਂ ਦੀ ਅਤੇ ਇਨਸਾਨ ਦੇ ਹੱਥੋਂ ਇਨਸਾਨ ਦੀ ਲੁੱਟ ਤੋਂ ਸੰਪੂਰਣ ਮੁਕਤੀ ਦਾ ਯੁੱਧ ਸੀ।”

“ਇਨਕਲਾਬ ਦਾ, ਯਾਨਿ ਇਕੱਲਾ ਵਿਧੀਸੰਗਤ, ਨਿਆਸੰਗਤ ਅਤੇ ਮਹਾਨ ਯੁੱਧ ਦਾ, ਜਾਬਰਾਂ ਵਿਰੁੱਧ ਲਤਾੜਿਆਂ ਦੇ ਯੁੱਧ ਦਾ, ਰਚਣਹਾਰ ਹੋਣ ਦਾ ਮਾਣ ਅਤੇ ਖੁਸ਼ਕਿਸਮਤੀ ਰੂਸੀ ਮਜ਼ਦੂਰਾਂ ਨੂੰ ਮਿਲੀ ਹੈ।”

“ਪੇਤ੍ਰੋਗਰਾਦ ਦੇ ਮਜ਼ਦੂਰਾਂ ਨੇ ਜ਼ਾਰਸ਼ਾਹੀ ਨੂੰ ਉਖਾੜ ਸੁੱਟਿਆ ਹੈ। ਪੁਲਿਸ ਅਤੇ ਜ਼ਾਰ ਦੀਆਂ ਫ਼ੌਜਾਂ ਵਿਰੁੱਧ ਆਪਣੇ ਸਾਹਸੀ ਯੁੱਧ ਵਿੱਚ, ਮਸ਼ੀਨਗੰਨਾਂ ਦੇ ਸਾਹਮਣੇ ਨਿਹੱਥੇ ਮਜ਼ਦੂਰਾਂ ਨੇ ਬਗਾਵਤ ਦੀ ਸ਼ੁਰੂਆਤ ਕਰਕੇ ਪੇਤ੍ਰੋਗਰਾਦ ਦੇ ਕਿਲ੍ਹੇ ਦੀ ਫ਼ੌਜ ਦੇ ਜ਼ਿਆਦਾਤਰ ਸਿਪਾਹੀਆਂ ਨੂੰ ਆਪਣੇ ਵੱਲ ਕਰ ਲਿਆ। ਮਾਸਕੋ ਅਤੇ ਦੂਸਰੇ ਸ਼ਹਿਰਾਂ ਵਿੱਚ ਵੀ ਇਹੀ ਹੋਇਆ। ਆਪਣੀਆਂ ਫ਼ੌਜਾਂ ਦੁਆਰਾ ਠੁਕਰਾਏ ਗਏ ਜ਼ਾਰ ਨੂੰ ਆਤਮਸਮਰਪਣ ਕਰਨਾ ਪਿਆ- ਉਸਨੇ ਆਪਣੇ ਅਤੇ ਆਪਣੇ ਬੇਟੇ ਦੇ ਰਾਜਗੱਦੀ ਛੱਡਣ ਦੇ ਕਾਗਜ਼ ’ਤੇ ਦਸਤਖ਼ਤ ਕੀਤੇ। ਉਸਨੇ ਪ੍ਰਸਤਾਵ ਰੱਖਿਆ ਕਿ ਰਾਜਗੱਦੀ ਉਸਦੇ ਭਰਾ ਮਾਈਕਲ ਦੇ ਹਵਾਲੇ ਕਰ ਦਿੱਤੀ ਜਾਵੇ।”

“ਵਿਦਰੋਹ ਦੀ ਅਤਿਅੰਤ ਤੇਜ਼ ਗਤੀ ਕਰਕੇ, ਅੰਗਰੇਜ਼- ਫ਼ਰਾਂਸੀਸੀ ਪੂੰਜੀਪਤੀਆਂ ਦੀ ਸਿੱਧੀ ਮਦਦ ਦੇ ਕਰਕੇ, ਪੇਤ੍ਰੋਗਰਾਦ ਦੇ ਮਜ਼ਦੂਰਾਂ, ਲੋਕਾਂ ਦਰਮਿਆਨ ਪੂਰੀ ਜਮਾਤੀ ਚੇਤਨਾ ਦੀ ਘਾਟ ਕਰਕੇ ਅਤੇ ਰੂਸੀ ਜਿਮੀਂਦਾਰਾਂ ਅਤੇ ਪੂੰਜੀਪਤੀਆਂ ਦੀ ਜੱਥੇਬੰਦੀ ਅਤੇ ਤਿਆਰੀ ਕਰਕੇ ਪੂੰਜੀਪਤੀ ਰਾਜਸੱਤ੍ਹਾ ’ਤੇ ਕਬਜ਼ਾ ਕਰਨ ਵਿੱਚ ਕਾਮਯਾਬ ਰਹੇ।”

(ਲੈਨਿਨ, ਰੂਸ ਵਿੱਚ ਇਨਕਲਾਬ ਅਤੇ ਸਾਰੇ ਦੇਸ਼ਾਂ ਦੇ ਮਜ਼ਦੂਰਾਂ ਦੇ ਕਾਰਜ, ਚੋਣਵੀਆਂ, ਭਾਗ 20, ਪੰਨਾ 64)

1917 ਵਿੱਚ ਜ਼ਾਰਸ਼ਾਹੀ ਦਾ ਤਖ਼ਤਾ ਪਲਟੇ ਜਾਣ ਬਾਅਦ ਬਣੀ ਕੇਰੇਂਸਕੀ ਦੀ

ਅੰਤਰਿਮ ਸਰਕਾਰ ਨੂੰ ਲੈਨਿਨ ਨੇ ਇਸੇ ਤਰ੍ਹਾਂ ਪਰਿਭਾਸ਼ਿਤ ਕੀਤਾ ਸੀ।

ਦਰਅਸਲ, ਮਜ਼ਦੂਰ ਅਜਿਹੀ ਸਰਕਾਰ 'ਤੇ ਭਰੋਸਾ ਨਹੀਂ ਕਰ ਸਕੇ। ਮਜ਼ਦੂਰਾਂ ਨੇ ਰੋਟੀ, ਸ਼ਾਂਤੀ ਅਤੇ ਅਜ਼ਾਦੀ ਦੀ ਖ਼ਾਤਿਰ ਲੜਦੇ ਹੋਏ ਰਾਜਤੰਤਰ ਨੂੰ ਉਖਾੜ ਸੁੱਟਿਆ ਸੀ। ਪੇਤ੍ਰੋਗਰਾਦ ਦੇ ਮਜ਼ਦੂਰਾਂ ਨੇ ਜ਼ਾਰਸ਼ਾਹੀ ਨੂੰ ਹਰਾਉਣ ਦੇ ਫੌਰਨ ਬਾਅਦ, ਖ਼ੁਦ ਆਪਣੀ ਜੱਥੇਬੰਦੀ– ਮਜ਼ਦੂਰ ਨੁਮਾਇੰਦਿਆਂ ਦੀਆਂ ਸੋਵੀਅਤਾਂ– ਬਣਾਈ ਅਤੇ ਉਸ ਨੂੰ ਤੁਰੰਤ ਜੱਥੇਬੰਦ, ਫ਼ੈਲਾਉਣਾ, ਫ਼ੌਜੀਆਂ ਅਤੇ ਕਿਸਾਨਾਂ ਦੇ ਨੁਮਾਇੰਦਿਆਂ ਦੀਆਂ ਅਜ਼ਾਦ ਸੋਵੀਅਤਾਂ ਦਾ ਗਠਨ ਕਰਨਾ ਸ਼ੁਰੂ ਕਰ ਦਿੱਤਾ।

ਇਤਫ਼ਾਕ ਨਾਲ਼ ਫਰਵਰੀ ਇਨਕਲਾਬ ਦਾ ਪਹਿਲਾ ਦਿਨ ਕੌਮਾਂਤਰੀ ਔਰਤ ਦਿਵਸ ਦਾ ਦਿਨ ਵੀ ਸੀ। ਯੁੱਧ ਨੇ ਮਜ਼ਦੂਰ ਔਰਤਾਂ ਅਤੇ ਕਿਸਾਨਾਂ ਦੀ ਵੱਡੀ ਅਬਾਦੀ ਨੂੰ ਰੂਸੀ ਜੀਵਨ ਦੀ ਅਸਲੀਅਤ ਦੇ ਰੂ–ਬ–ਰੂ ਕਰ ਦਿੱਤਾ ਸੀ। ਰੂਸੀ ਔਰਤਾਂ ਦਾ ਘਰੇਲੂ ਜੀਵਨ ਬੁਰੀ ਤਰ੍ਹਾਂ ਖਿੰਡ ਗਿਆ ਸੀ ਅਤੇ ਉਨ੍ਹਾਂ ਨੂੰ ਦੇਸ਼ ਦੇ ਆਰਥਿਕ ਜੀਵਨ ਦੇ ਵਾ– ਵਰੋਲ਼ੇ ਵਿੱਚ ਘਸੀਟ ਲਿਆ ਗਿਆ ਸੀ। ਮਜ਼ਦੂਰ ਔਰਤਾਂ ਯੁੱਧ ਵਿੱਚ ਗਏ ਆਪਣੇ ਪਤੀਆਂ ਦੀ ਥਾਂ ਮਸ਼ੀਨਾਂ 'ਤੇ ਕੰਮ ਕਰ ਰਹੀਆਂ ਸਨ। ਜਦੋਂ ਕਿ ਕਿਸਾਨ ਔਰਤਾਂ ਖੇਤਾਂ ਵਿੱਚ ਹਲ਼ ਚਲਾ ਰਹੀਆਂ ਸਨ (ਯੁੱਧ ਲਈ ਉਨ੍ਹਾਂ ਦੇ ਪਤੀ ਅਤੇ ਘੋੜੇ ਅਕਸਰ ਭਰਤੀ ਕਰ ਲਏ ਜਾਂਦੇ ਸਨ)।

1916–17 ਦੀਆਂ ਸਰਦੀਆਂ ਦੇ ਦਿਨ ਬੜੇ ਨੇੜੇ ਸਨ। ਅੰਨ ਪਦਾਰਥਾਂ ਦੇ ਮੁੱਲ ਤੇਜ਼ੀ ਨਾਲ਼ ਅਸਮਾਨ ਛੂਹਣ ਲੱਗੇ। ਖਾਣ– ਪੀਣ ਦੀਆਂ ਚੀਜ਼ਾਂ ਦੀ ਕਿੱਲਤ ਸੀ ਅਤੇ ਦੁਕਾਨਾਂ 'ਤੇ ਲੰਬੀਆਂ ਲਾਈਨਾਂ ਲੱਗੀਆਂ ਰਹਿੰਦੀਆਂ।

ਫਰਵਰੀ 1917 ਦੇ ਅੰਤ ਵਿੱਚ "ਯੁੱਧ ਮੁਰਦਾਬਾਦ," "ਰਾਜਸ਼ਾਹੀ ਮੁਰਦਾਬਾਦ" ਦੇ ਨਾਅਰਿਆਂ ਨਾਲ਼ ਪੇਤ੍ਰੋਗਰਾਦ ਅਤੇ ਮਾਸਕੋ ਦੀਆਂ ਸਾਰੀਆਂ ਵੱਡੀਆਂ ਫ਼ੈਕਟਰੀਆਂ ਵਿੱਚ ਇੱਕ ਦੇ ਬਾਅਦ ਇੱਕ ਹੜਤਾਲਾਂ ਹੁੰਦੀਆਂ ਗਈਆਂ। ਇਸ ਲਹਿਰ ਦੀ ਰਾਹਨੁਮਾਈ ਬਾਲਸ਼ਵਿਕ ਕਰ ਰਹੇ ਸਨ। ਔਰਤ ਮਜ਼ਦੂਰਾਂ ਨੇ, ਜਿਨ੍ਹਾਂ ਦੀ ਗਿਣਤੀ ਫ਼ੈਕਟਰੀਆਂ ਵਿੱਚ ਕਾਫ਼ੀ ਵੱਧ ਗਈ ਸੀ ਅਤੇ ਜਿਨ੍ਹਾਂ ਦੇ ਮੋਢਿਆਂ 'ਤੇ ਆਪਣੇ ਪਰਿਵਾਰਾਂ ਦੇ ਪਾਲਣ– ਪੋਸ਼ਣ ਦੀ ਜ਼ਿੰਮੇਵਾਰੀ ਆ ਪਈ ਸੀ, ਇਸ ਲਹਿਰ ਵਿੱਚ ਸਰਗਰਮ ਭੂਮਿਕਾ ਅਦਾ ਕੀਤੀ। ਔਰਤਾਂ ਦੀ ਲਹਿਰ ਆਪ– ਮੁਹਾਰੇ ਹੀ ਸ਼ੁਰੂ ਹੋ ਗਈ। ਕੌਮਾਂਤਰੀ ਔਰਤ ਦਿਵਸ ਨੇ ਉਨ੍ਹਾਂ ਨੂੰ ਜੱਥੇਬੰਦੀ ਦੇ ਕੁੱਝ ਬੁਨਿਆਦੀ ਤੱਤਾਂ ਤੋਂ ਜਾਣੂ ਕਰਾ ਦਿੱਤਾ ਸੀ ਅਤੇ ਉਹ ਔਰਤਾਂ "ਰੋਟੀ ਅਤੇ ਸ਼ਾਂਤੀ," ਅਤੇ "ਸਾਡੇ ਪਤੀਆਂ ਨੂੰ ਮੋਰਚਿਆਂ ਤੋਂ ਵਾਪਸ ਲਿਆਓ" ਦੇ ਨਾਅਰਿਆਂ ਨਾਲ਼ ਸੜਕਾਂ 'ਤੇ ਉੱਤਰ ਪਈਆਂ।

ਫਰਵਰੀ ਇਨਕਲਾਬ ਦੇ ਪਹਿਲੇ ਦਿਨ ਕੌਮਾਂਤਰੀ ਔਰਤ ਦਿਵਸ ਦਾ ਸੰਯੋਗਵਸ਼ ਹੋਣਾ ਕੋਈ ਵੱਡੀ ਘਟਨਾ ਨਹੀਂ ਸੀ। ਯੁੱਧ ਤੋਂ ਪਹਿਲਾਂ ਹੀ ਇਸ ਦਿਨ ਦੀ ਜੱਥੇਬੰਦਕ ਅਤੇ ਸਿੱਖਿਆ ਸਬੰਧੀ ਅਹਿਮੀਅਤ ਸਪੱਸ਼ਟ ਹੋ ਚੁੱਕੀ ਸੀ। ਯੁੱਧ ਤੋਂ ਵੀ ਪਹਿਲਾਂ ਮਜ਼ਦੂਰ ਔਰਤਾਂ ਇਹ ਸਮਝਣ ਲੱਗੀਆਂ ਸਨ ਕਿ ਉਹ ਪੂਰੀ ਤਰ੍ਹਾਂ ਕਿਰਤੀ ਜਮਾਤ ਦੀ ਲਹਿਰ ਵਿੱਚ ਭਾਗ ਲੈ ਕੇ ਹੀ ਮੁਕਤੀ ਪਾ ਸਕਦੀਆਂ ਹਨ। ਯੁੱਧ ਦੌਰਾਨ ਦੇਸ਼ ਦੇ ਆਰਥਿਕ ਜੀਵਨ ਵਿੱਚ ਔਰਤਾਂ

ਦੀ ਭੂਮਿਕਾ ਵੱਧ ਜਾਣ ਦੇ ਨਾਲ਼ ਔਰਤ ਲਹਿਰ ਉੱਚੇਰੀ ਮੰਜ਼ਿਲ ਵਿੱਚ ਪਹੁੰਚ ਗਈ।

23 ਫਰਵਰੀ ਨੂੰ ਪੇਤ੍ਰੋਗਰਾਦ ਵਿੱਚ ਪੁਰਾਣੀ ਸਰਕਾਰ ਨੇ ਔਰਤਾਂ ਨੂੰ ਕੌਮਾਂਤਰੀ ਔਰਤ ਦਿਵਸ ਮਨਾਉਣ ਤੋਂ ਰੋਕਣ ਦੀਆਂ ਕੋਸ਼ਿਸ਼ਾਂ ਕੀਤੀਆਂ। ਇਸ ਨਾਲ਼ ਪੁਤੀਲੋਵ ਕਾਰਖ਼ਾਨੇ ਵਿੱਚ ਵਿਵਾਦ ਖ਼ੜ੍ਹਾ ਹੋ ਗਿਆ ਜੋ ਵੱਧ ਕੇ ਵਿਰੋਧ ਪ੍ਰਦਰਸ਼ਨ ਵਿੱਚ ਤਬਦੀਲ ਹੋ ਗਿਆ। ਇਵੇਂ ਜੀਵਨ ਦੀਆਂ ਔਖੀਆਂ ਹਾਲਤਾਂ ਵਿੱਚੋਂ ਜਨਮੀਂ ਇੱਕ ਆਪ- ਮੁਹਾਰੀ ਲਹਿਰ ਨੇ ਕੌਮਾਂਤਰੀ ਔਰਤ ਦਿਵਸ ਵਿੱਚ ਆਪਣੀ ਜੱਥੇਬੰਦੀ ਦਾ ਅਧਾਰ ਹਾਸਿਲ ਕੀਤਾ- ਜੋ ਬਾਲਸ਼ਵਿਕਾਂ ਦੇ ਪਾਰਟੀ ਕੰਮ ਦੀ ਲੜੀ ਦੀ ਇੱਕ ਕੜੀ ਸੀ।

ਲੈਨਿਨ ਅਪ੍ਰੈਲ ਵਿੱਚ ਆਏ ਅਤੇ ਬਾਲਸ਼ਵਿਕ ਤਾਕਤਾਂ ਨੂੰ ਇੱਕਜੁੱਟ ਕਰਨ, ਜੱਥੇਬੰਦ ਕਰਨ, ਉਨ੍ਹਾਂ ਨੂੰ ਕੰਮ ਵੰਡਣ, ਅਤੇ ਆਉਣ ਵਾਲ਼ੀਆਂ ਲੜਾਈਆਂ ਲਈ ਉਨ੍ਹਾਂ ਨੂੰ ਟ੍ਰੇਂਡ ਕਰਨ ਦੇ ਕੰਮ ਨੇ ਲੰਬੀਆਂ ਪੁਲਾਘਾਂ ਪੁੱਟੀਆਂ। ਸਮੋਈਲੋਵਾ ਜੋ ਉਨ੍ਹੀਂ ਦਿਨੀਂ ਪੇਤ੍ਰੋਗਰਾਦ ਵਿੱਚ ਸੀ, ਲੈਨਿਨਵਾਦੀ ਬਾਲਸ਼ਵਿਕ ਸਫਾਂ ਨਾਲ਼ ਆਪਣੀ ਪੂਰੀ ਸੁਭਾਵਿਕ ਊਰਜਾ ਅਤੇ ਉਤਸ਼ਾਹ ਨਾਲ਼ ਕੰਮ ਕਰਨ ਲੱਗੀ। ਉਹ ਔਰਤ ਕਾਰਕੁੰਨਾਂ ਦਰਮਿਆਨ ਚੱਲ ਰਹੀ ਲਹਿਰ ਦਾ ਵਰਣਨ ਇਨ੍ਹਾਂ ਸ਼ਬਦਾਂ ਵਿੱਚ ਕਰਦੀ ਹੈ: "ਸ਼ੁਰੂ ਵਿੱਚ ਸਾਡੇ ਕੋਲ ਆਗੂ ਮਜ਼ਦੂਰ ਔਰਤਾਂ ਦਾ ਇੱਕ ਛੋਟਾ-ਜਿਹਾ ਸਮੂਹ ਸੀ ਜੋ 1913-14 ਵਿੱਚ **ਵੂਮਨ ਵਰਕਰ** ਦੇ ਪਹਿਲੇ ਪ੍ਰਕਾਸ਼ਨ ਦੇ ਵੇਲ਼ੇ ਤੋਂ ਹੀ ਉਸਦੇ ਇਰਦ-ਗਿਰਦ ਇਕੱਠਾ ਹੋ ਗਿਆ ਸੀ।"

ਉਸਦੇ ਬਾਅਦ ਉਹ ਔਰਤ ਮਜ਼ਦੂਰਾਂ ਦੀ ਰਾਜਨੀਤਕ ਸਿੱਖਿਆ ਲਈ ਯੁੱਧ ਦੇ ਇਨਕਲਾਬੀ ਪ੍ਰਭਾਵ ਬਾਰੇ ਪ੍ਰਚਾਰ ਕਰਦੀ ਹੈ। ਇਹ 23 ਫਰਵਰੀ, 1917 ਦੀ ਇੱਕ ਅਜਿਹੀ ਆਪ- ਮੁਹਾਰੀ ਕਾਰਵਾਈ ਸੀ, ਜਿਸਨੇ ਫ਼ੌਜੀਆਂ ਦੇ ਦਿਲਾਂ ਵਿੱਚ ਘਰ ਕਰ ਲਿਆ ਅਤੇ ਉਨ੍ਹਾਂ ਨੇ ਲੋਕਾਂ 'ਤੇ, ਜੋ ਬਗਾਵਤ ਕਰਨ ਲਈ ਉੱਠ ਖੜੇ ਹੋਏ ਸਨ, ਗੋਲ਼ੀਆਂ ਚਲਾਉਣ ਦੀ ਥਾਂ ਆਪਣੀਆਂ ਸੰਗੀਨਾਂ ਦਾ ਮੂੰਹ ਜ਼ਾਰਸ਼ਾਹੀ ਰਾਜਤੰਤਰ ਵੱਲ ਮੋੜ ਦਿੱਤਾ ਅਤੇ ਤਿੰਨ ਦਿਨਾਂ ਅੰਦਰ ਜ਼ਾਰਸ਼ਾਹੀ ਦੇ ਸੜੇ- ਗਲ਼ੇ ਤਖ਼ਤੋਤਾਜ ਨੂੰ ਨੇਸਤਾਨਾਬੂਦ ਕਰ ਦਿੱਤਾ। ਫਰਵਰੀ ਇਨਕਲਾਬ ਨੇ ਮਜ਼ਦੂਰ ਔਰਤਾਂ ਦੇ ਮਨਾਂ ਵਿੱਚ ਜਥੇਬੰਦੀ ਦੇ ਪ੍ਰਤੀ ਡੂੰਘੀ ਦਿਲਚਸਪੀ ਜਗਾ ਦਿੱਤੀ। ਉਹ ਪਾਰਟੀ ਦੀਆਂ ਮੈਂਬਰ ਬਣਨ ਲਈ ਲਲਚਾ ਕੇ ਪਾਰਟੀ ਵਿੱਚ ਆਉਣ ਲੱਗੀਆਂ ਅਤੇ ਉਸ ਵਿੱਚੋਂ ਕਈ ਟ੍ਰੇਡ ਯੂਨੀਅਨਾਂ ਵਿੱਚ ਸ਼ਾਮਿਲ ਹੋ ਗਈਆਂ।

ਲੈਨਿਨ ਨੇ ਜਦੋਂ 21 ਅਪ੍ਰੈਲ, 1917 ਦੀ ਕਾਰਵਾਈ ਨੂੰ "ਦੁਸ਼ਮਣ ਦੀ ਹਾਲਤ ਦੀ ਟੋਹ ਲੈਣ" ਦੇ ਰੂਪ ਵਿੱਚ ਪੇਸ਼ ਕੀਤਾ ਤਦ ਉਨ੍ਹਾਂ ਦਾ ਇਹ ਮੰਨਣਾ ਸੀ ਕਿ ਇਨਕਲਾਬ ਦੇ ਪਹਿਲੇ ਪੜਾਅ ਤੋਂ ਦੂਸਰੇ ਪੜਾਅ ਵਿੱਚ ਟਰਾਂਜੀਸ਼ਨ ਦੌਰਾਨ ਕਾਰਵਾਈ ਲਈ ਯੋਗ ਨਾਅਰਾ "ਇਨਕਲਾਬ ਦੇ ਦੂਸਰੇ ਪੜਾਅ ਵਿੱਚ ਜਿੱਤ ਲਈ ਤਿਆਰ ਰਹੋ" ਹੀ ਹੋਵੇਗਾ।

ਅਤੇ ਅਚਾਨਕ ਅਜ਼ਾਦ ਦੇਸ਼ ਧੋਬਣਾਂ ਦੀ ਆਰਥਿਕ ਹੜਤਾਲ ਨਾਲ਼ ਡੌਰ- ਭੌਰ ਰਹਿ ਗਿਆ- ਇਹ ਮਜ਼ਦੂਰ ਔਰਤਾਂ ਦੀਆਂ ਸਫਾਂ ਵਿੱਚ ਸਭ ਤੋਂ ਪਿਛੜਿਆ ਤਬਕਾ ਸੀ। ਪਰ ਇਹ ਹੈਰਾਨੀ ਉਦੋਂ ਹੋਰ ਵੱਧ ਗਈ ਜਦੋਂ ਪਤਾ ਲੱਗਿਆ ਕਿ ਉਨ੍ਹਾਂ ਨੇ ਜੋ ਮੰਗਾਂ ਰੱਖੀਆਂ ਹਨ ਉਨ੍ਹਾਂ ਵਿੱਚੋਂ ਲਾਂਡਰੀਆਂ ਦੇ ਕੌਮੀਕਰਨ ਅਤੇ ਉਨ੍ਹਾਂ ਨੂੰ ਲੋਕਲ ਦੂਮਾ (ਨਗਰਪਾਲਿਕਾਵਾਂ)

ਦੇ ਹਵਾਲੇ ਕਰਨ ਦੀ ਮੰਗ ਪਹਿਲੀ ਮੰਗ ਹੈ। ਇਹ ਮੰਗ ਪੂੰਜੀਵਾਦੀ ਸਰਕਾਰ ਵਿੱਚ ਮਜ਼ਦੂਰ ਜਮਾਤ ਦੇ ਹਿੱਤਾਂ ਦੇ "ਨੁਮਾਇੰਦੇ" ਕਿਰਤ ਮੰਤਰੀ ਸਮਾਜਿਕ- ਜਮਹੂਰੀ ਗਵੋਜਦੇਵ ਦੇ ਸਾਹਮਣੇ ਤੌਰਿਦਾ ਪੈਲੇਸ (ਅੰਤਰਿਮ ਸਰਕਾਰ ਦੇ ਦਫ਼ਤਰ) ਵਿੱਚ ਰੱਖੀ ਗਈ।

ਪਰ ਮਜ਼ਦੂਰ ਜਮਾਤ ਦੇ ਹਿੱਤਾਂ ਦੇ "ਰੱਖਿਅਕ" ਨੇ ਇਨ੍ਹਾਂ ਮੰਗਾਂ ਨੂੰ "ਕੱਚਘੜ" ਦੱਸਿਆ।

ਪੇਤ੍ਰੋਗਰਾਦ ਦੀ ਮਜ਼ਦੂਰ ਔਰਤਾਂ ਵਿੱਚ, ਜੋ "ਤੌਰਿਦਾ ਪੈਲੇਸ 'ਤੇ ਬਾਰੀਕੀ ਨਾਲ਼ ਨਜ਼ਰ ਰੱਖ ਰਹੀਆਂ ਸਨ" ਅਤੇ ਜੋ ਉੱਥੇ ਬੈਠੇ ਆਪਣੇ "ਰੱਖਿਅਕ" ਦੀ ਰਾਇ ਨਾਲ਼ ਸਹਿਮਤ ਨਹੀਂ ਸਨ, ਇਨਕਲਾਬੀ ਭਾਵਨਾ ਦੇ ਵੱਧਣ ਨਾਲ਼ ਲਾਂਡਰੀ ਹੜਤਾਲ ਨੂੰ ਹਮਾਇਤ ਮਿਲੀ। ਮਜ਼ਦੂਰ ਔਰਤਾਂ ਨੇ ਲਿਖਿਆ ਕਿ "ਅਪ੍ਰੈਲ 21 ਦਾ ਅੰਤ ਅਸੰਤੋਖਜਨਕ ਰਿਹਾ" ਪਰ ਇਸ ਨੇ ਸਾਡੀਆਂ ਅੱਖਾਂ ਖੋਲ੍ਹ ਦਿੱਤੀਆਂ ਪੂੰਜੀਪਤੀਆਂ ਵਿਰੁੱਧ ਭਰੀ ਨਫ਼ਰਤ ਹੋਰ ਵੱਧ ਗਈ ਅਤੇ ਮੈਨਸ਼ਵਿਕਾਂ ਅਤੇ ਸਮਾਜਵਾਦੀ ਇਨਕਲਾਬੀਆਂ ਤੋਂ ਭਰੋਸਾ ਉੱਠ ਗਿਆ।"

ਮਜ਼ਦੂਰ ਔਰਤਾਂ ਵਿੱਚ ਵੱਧਦੀ ਇਨਕਲਾਬੀ ਭਾਵਨਾ ਊਰਜਾਵਾਨ ਅਕਤੂਬਰ ਇਨਕਲਾਬ ਦੇ ਮਹਾਨ ਜੱਥੇਬੰਦਕ ਦੀਆਂ ਨਜ਼ਰਾਂ ਤੋਂ ਲੁਕੀ ਨਹੀਂ ਰਹੀ, ਬਾਲਸ਼ਵਿਕ ਕੇਂਦਰੀ ਕਮੇਟੀ ਦੇ ਫੈਸਲੇ ਅਨੁਸਾਰ **ਵੂਮਨ ਵਰਕਰ** ਦਾ ਮੁੜ-ਪ੍ਰਕਾਸ਼ਨ (10 ਮਈ) ਸ਼ੁਰੂ ਕੀਤਾ ਗਿਆ ਤੇ ਇਸ ਮੈਗਜ਼ੀਨ ਨੇ ਪੇਤ੍ਰੋਗਰਾਦ ਦੀਆਂ ਮਜ਼ਦੂਰ ਔਰਤਾਂ ਦੇ ਬਿਹਤਰੀਨ ਤੱਤਾਂ ਨੂੰ ਆਪਣੇ ਇਰਦ- ਗਿਰਦ ਫ਼ੌਰਨ ਇੱਕਜੁੱਟ ਕਰ ਲਿਆ।

ਸੰਪਾਦਕ ਮੰਡਲ ਵਿੱਚ ਕਰੂਪਸਕਾਯਾ, ਏਨੇਸਾ ਆਰਮਾਂ, ਸਤਾਲ, ਕੋਲੋਨਤਾਈ, ਏਲਿਜ਼ਾਰੋਵਾ, ਕੁਦੇਲੀ, ਸਮੋਈਲੋਵਾ, ਨਿਕੋਲੇਯੇਵਾ ਅਤੇ ਪੇਤ੍ਰੋਗਰਾਦ ਦੀਆਂ ਕਾਫ਼ੀ ਸਾਰੀਆਂ ਮਜ਼ਦੂਰ ਔਰਤਾਂ ਸ਼ਾਮਿਲ ਸਨ।

**ਵੂਮਨ ਵਰਕਰ** ਦੇ ਸੰਪਾਦਕਾਂ ਨੇ ਆਪਣੇ ਇਰਦ- ਗਿਰਦ ਔਰਤ ਮਜ਼ਦੂਰਾਂ ਨੂੰ ਇੱਕਜੁੱਟ ਕੀਤਾ, ਸਭਾਵਾਂ ਰਾਹੀਂ ਵਿਆਪਕ ਅੰਦੋਲਨਾਤਮਕ ਕੰਮ ਕੀਤੇ, ਯੁੱਧ ਵਿਰੁੱਧ, ਵਧੀਆਂ ਕੀਮਤਾਂ ਵਿਰੁੱਧ ਪਰਚੇ ਵੰਡੇ।

ਚਿਨੀਜੇਲੀ ਸਰਕਸ ਵਿੱਚ ਜੂਨ ਵਿੱਚ ਅਯੋਜਿਤ ਸਭਾ ਨੇ ਵਿਸ਼ੇਸ਼ ਰੂਪ ਨਾਲ਼ ਯੁੱਧ ਵਿਰੁੱਧ ਇੱਕ ਵੱਡੀ ਭੂਮਿਕਾ ਨਿਭਾਈ। ਜਿਸ ਸਮੇਂ ਮੋਰਚਿਆਂ 'ਤੇ ਯੁੱਧ ਆਪਣੇ ਸਿਖਰ 'ਤੇ ਸੀ, ਜੰਗ ਵਿਰੁੱਧ ਇਹ ਕੌਮਾਂਤਰੀ ਸਭਾ ਸੀ, ਜਿਸ ਦੇ ਵਿਰੋਧ ਵਿੱਚ ਕੇਰੇਂਸਕੀ ਅਤੇ ਸਮੁੱਚੇ ਪੂੰਜੀਵਾਦੀ ਪ੍ਰੈਸ ਨੇ ਜ਼ਬਰਦਸਤ ਮੁਹਿੰਮ ਵਿੱਢ ਰੱਖੀ ਸੀ। ਸਭਾ ਵਿੱਚ ਇੰਨੀ ਵੱਡੀ ਗਿਣਤੀ ਵਿੱਚ ਮਜ਼ਦੂਰ ਸ਼ਾਮਿਲ ਹੋਏ ਕਿ ਉੱਥੇ ਪਹੁੰਚਣ ਵਾਲ਼ੇ ਸਾਰੇ ਔਰਤ- ਮਰਦ ਇਮਾਰਤ ਵਿੱਚ ਸਮਾ ਨਾ ਸਕੇ। ਇਹ ਤਖ਼ਤਾ ਪਲਟਣ ਲਈ ਕੀਤੀ ਗਈ ਸਭਾ ਸੀ, ਜਿਸ ਵਿੱਚ ਸਮੋਈਲੋਵਾ ਨੇ ਭਾਸ਼ਣ ਦਿੱਤਾ। ਇਸ ਸਭਾ ਨੇ ਪੂੰਜੀਵਾਦੀ ਅਖ਼ਬਾਰਾਂ ਨੂੰ ਬੜਾ ਦੁਖੀ ਕੀਤਾ।

**ਵੂਮਨ ਵਰਕਰ** ਦੇ ਸੰਪਾਦਕਾਂ ਨੇ ਕਾਰਖ਼ਾਨੇ ਵਿੱਚ ਵੀ ਕਾਫ਼ੀ ਜੱਥੇਬੰਦਕ ਕੰਮ ਕੀਤੇ। ਸਮੋਈਲੋਵਾ ਅਤੇ ਨਿਕੋਲੇਯੇਵਾ ਇਸ ਕੰਮ ਵਿੱਚ ਖ਼ਾਸ ਤੌਰ 'ਤੇ ਭੂਮਿਕਾ ਨਿਭਾ ਰਹੀਆਂ ਸਨ। ਹਰ ਫ਼ੈਕਟਰੀ ਦੇ **ਵੂਮਨ ਵਰਕਰ** ਦੇ ਸੰਪਾਦਕ ਮੰਡਲ ਵਿੱਚ ਆਪਣੇ ਨੁਮਾਇੰਦੇ

ਨਿਯੁਕਤ ਕਰ ਰੱਖੇ ਸਨ। ਹਰ ਹਫ਼ਤੇ ਇਹ ਇਕੱਲੀ "ਸੋਵੀਅਤ" ਇਕੱਠੀ ਹੁੰਦੀ ਸੀ ਅਤੇ ਵੱਖ- ਵੱਖ ਇਲਾਕਿਆਂ ਦੀਆਂ ਰਿਪੋਰਟਾਂ 'ਤੇ ਚਰਚਾ ਕਰਦੀ ਸੀ। ਇੰਞ ਸੰਪਾਦਕ ਮੰਡਲ ਫ਼ੈਕਟਰੀਆਂ ਵਿੱਚ ਚਲ ਰਹੀ ਹਰ ਚੀਜ਼ ਬਾਰੇ ਜਾਣਦਾ ਸੀ ਅਤੇ ਪੇਤ੍ਰੋਗਰਾਦ ਦੇ ਪ੍ਰੋਲੇਤਾਰੀ ਦਰਮਿਆਨ ਉੱਠ ਰਹੀ ਇਨਕਲਾਬੀ ਲਹਿਰ ਨੂੰ ਪਛਾਣ ਸਕਦਾ ਸੀ।

ਇਨਕਲਾਬ ਆਪਣੇ ਇਨਕਲਾਬੀ ਰੂਪ ਖੁਦ ਪੈਦਾ ਕਰਦਾ ਹੈ ਅਤੇ ਕਾਰਖ਼ਾਨੇ ਦੀਆਂ ਇਹ ਔਰਤ ਨੁਮਾਇੰਦਾ ਭਵਿੱਖੀ ਔਰਤ ਜੱਥੇਬੰਦਕਾਂ ਦਾ ਆਦਿ ਰੂਪ ਸਨ, ਜਿਨ੍ਹਾਂ ਨੂੰ ਮਜ਼ਦੂਰ ਔਰਤਾਂ ਵਿੱਚ ਕੰਮ ਕਰਨ ਲਈ ਕਾਰਖ਼ਾਨਾ ਸੈੱਲ ਦੁਆਰਾ ਨਿਯੁਕਤ ਕੀਤਾ ਗਿਆ।

1917 ਦੇ "ਜੁਲਾਈ ਦੇ ਦਿਨਾਂ" ਵਿੱਚ ਜਦ **ਪ੍ਰਾਵਦਾ** ਦੇ ਦਫ਼ਤਰਾਂ ਨੂੰ ਤਬਾਹ ਕਰ ਦਿੱਤਾ ਗਿਆ ਸੀ, **ਵੂਮਨ ਵਰਕਰ** ਨੇ ਆਪਣੇ ਜੁਲਾਈ ਅੰਕ ਵਿੱਚ ਬਾਲਸ਼ਵਿਕ ਕੇਂਦਰੀ ਕਮੇਟੀ ਦੇ ਮੈਂਬਰਾਂ ਦੇ ਲੇਖ ਪ੍ਰਕਾਸ਼ਿਤ ਕੀਤੇ। ਇਨ੍ਹਾਂ ਲੇਖਾਂ ਵਿੱਚ ਮਜ਼ਦੂਰਾਂ ਨੂੰ "ਜੁਲਾਈ ਦੇ ਦਿਨਾਂ" ਦਾ ਮਤਲਬ ਸਮਝਾਇਆ ਗਿਆ ਸੀ ਅਤੇ ਉਸੇ ਰਸਤੇ ਬਾਰੇ ਇਸ਼ਾਰਾ ਕੀਤਾ ਗਿਆ ਸੀ ਜਿਸਨੂੰ ਭਵਿੱਖ ਵਿੱਚ ਅਪਣਾਇਆ ਜਾਣਾ ਸੀ। ਉਸ ਦੇ ਬਾਅਦ ਸਰਕਾਰ ਨੇ **ਵੂਮਨ ਵਰਕਰ** ਨੂੰ ਵੀ ਕੁਚਲਣ ਦਾ ਫ਼ੈਸਲਾ ਕੀਤਾ। ਅੰਕ ਨਿਕਲਣ ਦੇ ਦੂਸਰੇ ਦਿਨ ਜਦੋਂ ਕੇਰੇਂਸਕੀ ਦੀ ਪੁਲਿਸ ਸੰਪਾਦਕੀ ਦਫ਼ਤਰ 'ਤੇ ਪਹੁੰਚੀ ਤਾਂ ਉੱਥੇ ਕੋਈ ਵੀ ਨਹੀਂ ਸੀ। ਮਜ਼ਦੂਰ ਔਰਤਾਂ ਰਾਤੋ- ਰਾਤ ਹੀ ਅਖ਼ਬਾਰ ਦੀਆਂ ਕਾਪੀਆਂ ਫ਼ੈਕਟਰੀ ਵਿੱਚੋਂ ਚੁੱਕ ਕੇ ਲੈ ਗਈਆਂ ਸਨ।

ਇਹ ਸੱਚ ਹੈ ਕਿ ਬਾਲਸ਼ਵਿਕ ਪ੍ਰੈੱਸ ਦੇ ਜ਼ਬਰ ਦੇ ਬਾਅਦ ਬਾਲਸ਼ਵਿਕਾਂ ਦੇ ਵਿਰੁੱਧ ਜੋ ਪਾਗਲਪਨ ਭਰੀ ਮੁਹਿੰਮ ਚਲਾਈ ਗਈ ਉਸਨੇ ਮਜ਼ਦੂਰ ਔਰਤਾਂ ਦੀ ਲਹਿਰ ਵਿੱਚ ਕੁੱਝ ਦੁਵਿਧਾ ਪੈਦਾ ਕਰ ਦਿੱਤੀ। ਉਨ੍ਹਾਂ ਵਿੱਚੋਂ ਕੁੱਝ ਤਾਂ ਬਾਲਸ਼ਵਿਕ ਵਿਰੋਧੀ ਅਖ਼ਬਾਰਾਂ ਦੇ ਉਸ ਕੂੜ ਪ੍ਰਚਾਰ ਤੋਂ ਵੀ ਪ੍ਰਭਾਵਿਤ ਹੁੰਦੀਆਂ ਜਾਪ ਰਹੀਆਂ ਸਨ ਜਿਸ ਵਿੱਚ ਲੈਨਿਨ 'ਤੇ ਜਰਮਨ ਜਸੂਸ ਹੋਣ ਦਾ ਦੋਸ਼ ਲਗਾਇਆ ਗਿਆ ਸੀ।

ਆਪਣੇ ਇੱਕ ਪਰਚੇ ਵਿੱਚ ਸਮੋਈਲੋਵਾ ਨੇ ਕੁੜੱਤਣ ਨਾਲ਼ (ਅਤੇ ਨਾਲ਼ ਹੀ ਨਾਲ਼ ਇਸ ਗੱਲ 'ਤੇ ਜ਼ੋਰ ਦਿੰਦੇ ਹੋਏ ਕਿ ਸਾਨੂੰ ਅਲੋਚਨਾਵਾਂ ਅਤੇ ਗਲਤੀਆਂ ਦੇ ਸਾਹਮਣੇ ਆਉਣ ਤੋਂ ਨਹੀਂ ਡਰਨਾ ਚਾਹੀਦਾ) ਕਿਹਾ ਕਿ "ਜੁਲਾਈ ਦੇ ਦਿਨਾਂ" ਦੇ ਬਾਅਦ ਕੁੱਝ ਮਜ਼ਦੂਰ ਔਰਤਾਂ ਜੋ ਬਾਲਸ਼ਵਿਕ ਪਾਰਟੀ ਵਿੱਚ ਪਹਿਲਾਂ ਹੀ ਸ਼ਾਮਿਲ ਹੋ ਚੁੱਕੀਆਂ ਸਨ, ਡਾਵਾਂਡੋਲ ਹੋਣ ਲੱਗੀਆਂ। ਉਨ੍ਹਾਂ ਵਿੱਚੋਂ ਤਾਂ ਇੱਕ- ਦੋ ਨੇ '**ਵੂਮਨ ਵਰਕਰ**' ਦੇ ਦਫ਼ਤਰ ਵਿੱਚ ਆ ਕੇ ਇਹ ਕਹਿੰਦੇ ਹੋਏ ਆਪਣੇ ਪਾਰਟੀ ਕਾਰਡ ਸੁੱਟ ਦਿੱਤੇ ਕਿ "ਉਹ ਜਰਮਨ ਜਾਸੂਸਾਂ ਦੀ ਪਾਰਟੀ ਵਿੱਚ ਨਹੀਂ ਰਹਿਣਾ ਚਾਹੁੰਦੀਆਂ।"

ਪਰ ਇਨ੍ਹਾਂ ਉਤਾਰ-ਚੜ੍ਹਾਆਂ ਨੇ ਸਮੋਈਲੋਵਾ ਅਤੇ ਨਿਕੋਲੇਯੇਵਾ ਨੂੰ ਆਪਣੇ ਜੱਥੇਬੰਦਕ, ਅੰਦੋਲਨਾਤਮਕ ਅਤੇ ਪ੍ਰਚਾਰਾਤਮਕ ਕੰਮਾਂ ਨੂੰ ਹੋਰ ਤੇਜ਼ ਕਰਨ ਦੀ ਪ੍ਰੇਰਣਾ ਦਿੱਤੀ।

ਸਮੋਈਲੋਵਾ ਦੀ ਪਹਿਲ 'ਤੇ ਉਨ੍ਹਾਂ ਨੇ ਔਰਤ ਕਾਰਕੁੰਨਾਂ ਦੇ ਅਧਿਐਨ ਲਈ ਛੋਟੇ ਵਕਫ਼ੇ ਵਾਲ਼ੇ ਸਟੱਡੀ ਸਰਕਲ ਅਯੋਜਤ ਕੀਤੇ ਅਤੇ ਕਾਰਖ਼ਾਨੇ ਦੀ ਸਾਡੀਆਂ ਜ਼ਿਆਦਾਤਰ

ਜੱਥੇਬੰਦਕ ਇਨ੍ਹਾਂ ਸਟੱਡੀ ਸਰਕਲਾਂ ਵਿੱਚ ਸ਼ਾਮਿਲ ਹੋਈਆਂ। ਸਮੋਈਲੋਵਾ ਇਨ੍ਹਾਂ ਸਟੱਡੀ ਸਰਕਲਾਂ ਦਾ ਨਿਰਦੇਸ਼ਨ ਕਰਦੀ ਅਤੇ ਉਨ੍ਹਾਂ ਵਿੱਚ ਪੜ੍ਹਾਉਂਦੀ ਵੀ ਸੀ। ਉਸਦੇ ਬਾਅਦ ਮਜ਼ਦੂਰ ਔਰਤਾਂ ਦਰਮਿਆਨ ਕੰਮ ਦਾ ਇੱਕ ਨਵਾਂ ਤਰੀਕਾ ਸੋਚਿਆ ਗਿਆ ਯਾਨੀ ਮਜ਼ਦੂਰ ਔਰਤ ਕਾਰਕੁੰਨ ਸੰਮੇਲਨ ਸੱਦਣਾ।

ਨਿਸ਼ਚਿਤ ਰੂਪ ਨਾਲ਼ ਇਹ ਤਾਂ ਨਹੀਂ ਕਿਹਾ ਜਾ ਸਕਦਾ ਕਿ ਇਹ ਵਿਚਾਰ ਸਮੋਈਲੋਵਾ ਦੀ ਨਿਰਵਿਵਾਦ ਜੱਥੇਬੰਦਕ ਪ੍ਰਤਿਭਾ ਤੋਂ ਪ੍ਰੇਰਿਤ ਸੀ ਜਾਂ ਇਸ ਖੇਤਰ ਵਿੱਚ ਕੰਮ ਕਰ ਰਹੇ ਉਨ੍ਹਾਂ ਸਾਰਿਆਂ ਸਾਥੀਆਂ ਦੇ ਦਿਮਾਗ ਵਿੱਚ ਆਪ- ਮੁਹਾਰੇ ਢੰਗ ਨਾਲ਼ ਆਇਆ ਸੀ ਜੋ ਅਕਤੂਬਰ ਇਨਕਲਾਬ ਦੀਆਂ ਜ਼ਬਰਦਸਤ ਤਿਆਰੀਆਂ ਵਿੱਚ ਲੱਗੇ ਹੋਏ ਸਨ। ਭਾਵੇਂ ਜਿਸ ਵੀ ਵਜ੍ਹਾ ਕਰਕੇ ਇਹ ਹੋਇਆ ਹੋਵੇ, ਜਨਤਕ ਜੱਥੇਬੰਦੀ ਦੇ ਇਸ ਨਵੇਂ ਰਚਨਾਤਮਕ ਰੂਪ ਦੀਆਂ ਤਿਆਰੀਆਂ ਦਾ ਕੰਮ ਜਲਦੀ ਹੀ ਜ਼ੋਰ- ਸ਼ੋਰ ਨਾਲ਼ ਸ਼ੁਰੂ ਹੋ ਗਿਆ। ਸਾਰੀਆਂ ਫ਼ੈਕਟਰੀਆਂ ਵਿੱਚ ਚੋਣਾਂ ਕਰਾਈਆਂ ਗਈਆਂ ਜਿਸ ਨਾਲ਼ ਪਿਛੜੀ ਚੇਤਨਾ ਦੀਆਂ ਮਜ਼ਦੂਰ ਔਰਤ ਕਾਰਕੁੰਨਾਂ ਨੂੰ ਜਾਗ੍ਰਿਤ ਕਰਨ ਅਤੇ ਸਾਹਸੀ ਹਿਰਾਵਲ ਤੱਕ ਉਨ੍ਹਾਂ ਦਾ ਪੱਧਰ ਉੱਚਾ ਚੁੱਕਣ ਵਿੱਚ ਮਦਦ ਮਿਲੀ ਜਿਨ੍ਹਾਂ ਨੇ ਲਾਲ ਅਕਤੂਬਰ ਦੀ ਸਿਰਜਣਾ ਕੀਤੀ। ਇਹ ਚੋਣਾਂ ਸਰਗਰਮ ਕੰਮ ਦਾ, ਸਰਗਰਮ ਇਨਕਲਾਬੀ ਸੰਘਰਸ਼ ਦਾ ਸੱਦਾ ਸਨ।

ਉਹ ਮੀਟਿੰਗਾਂ, ਜਿਨ੍ਹਾਂ ਵਿੱਚ ਔਰਤ ਮਜ਼ਦੂਰਾਂ ਦੇ ਨੁਮਾਇੰਦੇ ਆਪਣੀ ਜੁਝਾਰੂ ਸਹਾਇਕ ਸਮੋਈਲੋਵਾ ਅਤੇ ਨਿਕੋਲੇਯੇਵਾ ਨਾਲ਼ ਵਿਚਾਰ ਚਰਚਾ ਕਰਦੀਆਂ, ਖੇਰਸਨ ਸਟ੍ਰੀਟ ਦੇ "ਯੂਨਿਟੀ" ਕਲੱਬ ਵਿੱਚ ਸ਼ਨੀਵਾਰ ਦੇ ਦਿਨ ਹੁੰਦੀਆਂ ਸਨ। ਮਜ਼ਦੂਰਾਂ ਦੀਆਂ ਆਮ ਸਫਾਂ ਦੀਆਂ ਰਿਪੋਰਟਾਂ ਦਿੱਤੀਆਂ ਜਾਂਦੀਆਂ ਅਤੇ ਸੰਮੇਲਨ ਵਿੱਚ ਚੋਣਾਂ ਦੇ ਨਤੀਜਿਆਂ ਦੀਆਂ ਰਿਪੋਰਟਾਂ ਵੀ ਹੁੰਦੀਆਂ। ਇਹ ਰਿਪੋਰਟਾਂ ਪੇਤ੍ਰੋਗਰਾਦ ਦੇ ਪ੍ਰੋਲੇਤਾਰੀ ਵਿੱਚ ਭਰੇ ਆਮ ਜਜ਼ਬੇ ਦਾ ਅਸਲੀ ਬੈਰੋਮੀਟਰ ਹੁੰਦੀਆਂ।

ਸਮੋਈਲੋਵਾ ਚੰਗੀ ਤਰ੍ਹਾਂ ਜਾਣਦੀ ਸੀ ਕਿ ਬੈਰੋਮੀਟਰ "ਤੂਫਾਨ" ਦਾ ਸੰਕੇਤ ਦੇ ਰਿਹਾ ਹੈ। ਸੰਮੇਲਨ ਅਕਤੂਬਰ ਦੇ ਅੰਤ ਵਿੱਚ ਬੁਲਾਇਆ ਗਿਆ ਸੀ। ਇਹ ਸ਼ੁਰੂ ਹੋ ਗਿਆ, ਪਰ ਇਸਦੇ ਸ਼ੁਰੂ ਹੋਣ ਨਾਲ਼ "ਦਸ ਦਿਨ ਜਦੋਂ ਦੁਨੀਆਂ ਹਿੱਲ ਉੱਠੀ" ਦੀ ਵੀ ਸ਼ੁਰੂਆਤ ਹੋ ਗਈ। ਉਦੋਂ ਸੰਮੇਲਨ ਨੂੰ ਕਿਸੇ ਭਵਿੱਖ ਦੀ ਤਰੀਕ ਤੱਕ ਲਈ ਲੇਟ ਕਰ ਦੇਣ ਦਾ ਫ਼ੈਸਲਾ ਲਿਆ ਗਿਆ ਤਾਂਕਿ ਉਹ ਨੁਮਾਇੰਦੇ, ਜੋ ਆਪਣੀਆਂ- ਆਪਣੀਆਂ ਫ਼ੈਕਟਰੀਆਂ ਵਿੱਚ ਲੋਕਾਂ ਦੇ ਜੱਥੇਬੰਦਕ ਸਨ, ਇਨ੍ਹਾਂ ਫੈਸਲਾਕੁੰਨ ਦਿਨਾਂ ਵਿੱਚ ਆਪਣੀ ਤੈਨਾਤੀ ਵਾਲ਼ੀਆਂ ਥਾਵਾਂ 'ਤੇ ਬਣੇ ਰਹਿਣ ਅਤੇ ਅਕਤੂਬਰ ਇਨਕਲਾਬ ਦੇ ਘੋਲ਼ ਵਿੱਚ ਆਪਣਾ ਫ਼ਰਜ਼ ਨਿਭਾਉਣ ਵਿੱਚ ਯੋਗ ਹੋ ਸਕਣ। ਅਕਤੂਬਰ ਇਨਕਲਾਬ ਦੇ ਸਫ਼ਲਤਾਪੂਰਵਕ ਨੇਪਰੇ ਚਾੜ੍ਹਨ ਤੋਂ ਬਾਅਦ ਨਵੰਬਰ ਵਿੱਚ ਸੰਮੇਲਨ ਦੁਬਾਰਾ ਸ਼ੁਰੂ ਹੋਇਆ। ਨਿਕੋਲੇਯੇਵਾ ਪ੍ਰਧਾਨ ਅਤੇ ਸਮੋਈਲੋਵਾ ਉਸਦੇ ਪ੍ਰਧਾਨਗੀ ਮੰਡਲ ਦੀ ਮੈਂਬਰ ਸੀ। ਸੰਮੇਲਨ ਵਿੱਚ ਪੇਤ੍ਰੋਗਰਾਦ ਦੀਆਂ ਸਾਰੀਆਂ ਔਰਤ ਕਾਰਕੁੰਨ ਸਨ- ਏਵਾਸ ਕਾਰਖਾਨੇ ਦੀ ਏਮਿਲਯਾ ਸੋਲਿਨਨ, ਬੇਸਲੀ ਆਇਰਲੈਂਡ ਪਾਈਪ ਫੈਕਟਰੀ ਦੀ ਵਿਨੋਗ੍ਰੇਦੋਵਾ, ਵਾਯਰੋਰਗ ਸਥਿਤ "ਨਿਕਤਾ" ਫ਼ੈਕਟਰੀ ਦੀ ਸਪਿਨਰ ਵਾਸਿਨਾ,

ਏਰਿਕਸਨ ਫ਼ੈਕਟਰੀ ਦੀ ਮਿਆਸ਼ (ਜੋ ਬਾਅਦ ਵਿੱਚ ਯੁਦੇਨਿਚ ਦੇ ਮੋਰਚੇ 'ਤੇ ਵੀਰਗਤੀ ਨੂੰ ਪ੍ਰਾਪਤ ਹੋਈਆਂ) ਵਗੈਰਾ।

ਬਿਲਕੁਲ ਸ਼ੁਰੂਆਤ ਤੋਂ ਹੀ, ਸੰਮੇਲਨ ਨੇ ਸਾਰੇ ਮੌਜੂਦ ਲੋਕਾਂ ਦੀ ਉੱਨਤ ਜਮਾਤੀ ਚੇਤਨਾ ਨੂੰ ਪ੍ਰਗਟ ਕੀਤਾ। ਸੰਮੇਲਨ ਖ਼ੁਦ ਨੂੰ ਮਜ਼ਦੂਰ ਜਮਾਤ ਦੀ ਸੱਤ੍ਹਾ ਦਾ ਅੰਗ ਮਹਿਸੂਸ ਕਰਦਾ ਸੀ। ਪ੍ਰਧਾਨਗੀ ਮੰਡਲ 'ਤੇ ਟਿਪਣੀਆਂ ਦੀ ਝੜੀ ਲੱਗ ਗਈ। ਇਹ ਪੁਛਿਆ ਗਿਆ ਕਿ ਜਿਨੋਵਿਏਵ ਅਤੇ ਕਾਮੇਨੇਵ ਨੇ ਪਾਰਟੀ ਦੀ ਕੇਂਦਰੀ ਕਮੇਟੀ ਕਿਉਂ ਛੱਡੀ ਸੀ, ਰਾਈਕੋਵ ਅਤੇ ਲੂਨਾਚਾਰਸਕੀ ਨੇ ਲੋਕ ਕਮਿਸਾਰ ਦੀ ਪਰਿਸ਼ਦ ਤੋਂ ਅਸਤੀਫ਼ਾ ਕਿਉਂ ਦਿੱਤਾ ਸੀ? (ਜਿਨੋਵਿਏਵ ਅਤੇ ਕਾਮੇਨੇਵ ਅਕਤੂਬਰ ਇਨਕਲਾਬ ਸ਼ੁਰੂ ਕਰਨ ਦੇ ਫੈਸਲੇ ਨਾਲ਼ ਅਸਹਿਮਤ ਸਨ। ਰਾਈਕੋਵ ਅਤੇ ਲੂਨਾਚਾਰਸਕੀ ਅਖੌਤੀ ਜਮਹੂਰੀ ਪਾਰਟੀਆਂ ਵਿਰੁੱਧ ਪਾਰਟੀ ਦੁਆਰਾ ਅਖਤਿਆਰ ਕੀਤੇ ਗਏ ਸਖ਼ਤ ਰਵੱਈਏ ਨਾਲ਼ ਅਸਹਿਮਤ ਸਨ)। ਉਨ੍ਹਾਂ ਨੂੰ ਸਹੀ ਰਸਤੇ 'ਤੇ ਲਿਆਉਣ ਲਈ ਪਾਰਟੀ ਨੇ ਕੀ ਕੀਤਾ? ਸੰਮੇਲਨ ਨੂੰ ਅਜਿਹੇ ਪਲਾਂ ਵਿੱਚ ਗੈਰ- ਸਰਗਰਮ ਨਹੀਂ ਰਹਿਣਾ ਚਾਹੀਦਾ ਸੀ, ਜਦੋਂ ਗੈਰ- ਸਰਗਰਮੀ ਮਜ਼ਦੂਰ ਜਮਾਤ ਦੀ ਸੱਤ੍ਹਾ ਨੂੰ ਕਮਜ਼ੋਰ ਕਰ ਸਕਦੀ ਸੀ।

ਸਮੋਈਲੋਵਾ ਦੇ ਭਾਸ਼ਣ ਦੇ ਫੌਰਨ ਬਾਅਦ ਹੇਠ ਲਿਖਿਆਂ ਪ੍ਰਸਤਾਵ ਪ੍ਰਵਾਨ ਕਰ ਲਿਆ ਗਿਆ:

"ਔਰਤ ਮਜ਼ਦੂਰ ਕਾਰਕੁੰਨਾਂ ਦੀ ਇਹ ਮੀਟਿੰਗ ਮੰਗ ਕਰਦੀ ਹੈ ਕਿ ਮੈਂਬਰ ਪਾਰਟੀ ਅਨੁਸ਼ਾਸਨ ਦਾ ਪਾਲਣ ਕਰਨ ਅਤੇ ਇਹ ਵੀ ਕਿ ਇਨਕਲਾਬੀ ਪ੍ਰੋਲੇਤਾਰੀ ਦੀ ਪਾਰਟੀ ਦੀ ਅਖੰਡਤਾ ਅਤੇ ਏਕਤਾ ਨੂੰ ਕਾਇਮ ਰੱਖਣ ਲਈ- ਜੋ ਇਸ ਸਮੇਂ ਕੌਮਾਂਤਰੀ ਪ੍ਰੋਲੇਤਾਰੀ ਦੀ ਇਨਕਲਾਬੀ ਲਹਿਰ ਦੇ ਹਿਰਾਵਲ ਦਾ ਸੂਚਕ ਹੈ- ਮੌਜੂਦਾ ਹਾਲਾਤ ਤੋਂ ਨਿਕਲਣ ਦਾ ਕੋਈ ਰਸਤਾ ਕੱਢਿਆ ਜਾਵੇ। ਸਿਰਫ਼ ਬਿਹਤਰ ਇਨਕਲਾਬੀ ਲੀਂਹ 'ਤੇ ਡਟੇ ਰਹਿ ਕੇ ਹੀ ਰੂਸ ਦਾ ਪ੍ਰੋਲੇਤਾਰੀ ਸਮਾਜਵਾਦ ਲਈ ਕੌਮਾਂਤਰੀ ਪ੍ਰੋਲੇਤਾਰੀ ਦੀ ਇਨਕਲਾਬੀ ਲਹਿਰ ਨੂੰ ਮਜ਼ਬੂਤੀ ਪ੍ਰਦਾਨ ਕਰ ਸਕਦਾ ਹੈ।"

ਡਾਂਵਾਡੋਲ ਹੋਣ ਵਾਲ਼ੇ ਸਾਥੀਆਂ ਨੂੰ ਉਨ੍ਹਾਂ ਔਰਤ ਮਜ਼ਦੂਰਾਂ ਦੀਆਂ ਜੁਝਾਰੂ ਭਾਵਨਾਵਾਂ ਤੋਂ ਜਾਣੂ ਕਰਾਉਣ ਲਈ ਇੱਕ ਡੈਲੀਗੇਸ਼ਨ ਸਮੋਲਨੀ ਭੇਜਿਆ ਗਿਆ, ਜਿੱਥੇ ਪੇਤ੍ਰੋਗਰਾਦ ਵਿੱਚ ਸੰਘਰਸ਼ ਕਰ ਰਹੇ ਇਨਕਲਾਬੀ ਕਾਰਕੁੰਨਾਂ ਦਾ ਆਮ ਦਫ਼ਤਰ ਸੀ। ਉਨ੍ਹਾਂ ਮਜ਼ਦੂਰ ਔਰਤਾਂ ਨੇ ਉਨ੍ਹਾਂ ਦੇ ਆਚਰਨ ਦੀ ਕਠੋਰ ਸ਼ਬਦਾਂ ਵਿੱਚ ਨਿੰਦਾ ਕੀਤੀ। ਦੇਰ ਰਾਤ ਇਹ ਫੈਸਲਾ ਲਿਆ ਗਿਆ। ਸਮਾਂ ਗੰਵਾਉਣ ਦਾ ਮੌਕਾ ਨਹੀਂ ਸੀ। ਡੈਲੀਗੇਸ਼ਨ ਰਾਤੋਂ- ਰਾਤ ਸਮੋਲਨੀ ਰਵਾਨਾ ਹੋ ਗਿਆ।

ਮਜ਼ਦੂਰ ਔਰਤ ਕਾਰਕੁੰਨਾਂ ਇਸ ਸੰਪੂਰਨ ਵਿਸ਼ਵਾਸ ਨਾਲ਼ ਮੀਟਿੰਗ ਤੋਂ ਵਿਦਾ ਹੋਈਆਂ ਕਿ ਬਤੌਰ ਮਜ਼ਦੂਰ ਔਰਤ ਡੈਲੀਗੇਟ ਉਹ ਪਾਰਟੀ ਅਨੁਸ਼ਾਸਨ ਭੰਗ ਕਰਨ ਵਾਲ਼ੇ ਕਾਮਰੇਡਾਂ ਨੂੰ ਪ੍ਰਭਾਵਿਤ ਕਰ ਲੈਣਗੀਆਂ। ਮਜ਼ਦੂਰ ਔਰਤਾਂ ਇਸ ਗੱਲ ਤੋਂ ਗੁੱਸੇ ਵਿੱਚ ਸਨ ਕਿ ਅਜਿਹੇ ਸਮੇਂ ਜਦ ਸਾਰੀ ਦੁਨੀਆ ਦੀਆਂ ਨਜ਼ਰਾਂ ਰੂਸ 'ਤੇ ਟਿਕੀਆਂ ਹੋਈਆਂ ਸਨ,

ਸਾਡੀਆਂ ਸਫਾਂ 'ਚ ਫੁੱਟ ਪਵੇ, ਜਿਸ ਦੇ ਕਾਰਨ ਉਹ ਖ਼ਤਰਾ ਜੋ ਸਾਡੇ 'ਤੇ ਮੰਡਰਾ ਰਿਹਾ ਹੈ, ਸਾਡੇ ਦੁਸ਼ਮਣਾਂ ਦੀਆਂ ਨਿਗਾਹਾਂ ਵਿੱਚ ਆ ਜਾਵੇ। ਸਮੋਲਨੀ ਪਹੁੰਚ ਕੇ ਉਹ ਸਭ ਤੋਂ ਪਹਿਲਾਂ ਲੈਨਿਨ ਨੂੰ ਮਿਲਣ ਗਈਆਂ। ਉਨ੍ਹਾਂ ਇਹ ਕਹਿ ਕੇ ਉਨ੍ਹਾਂ ਨੂੰ ਸ਼ਾਂਤ ਕਰਾ ਦਿੱਤਾ ਕਿ ਅਜਿਹੇ ਕਾਮਰੇਡਾਂ ਦਾ ਵਹਿਮ ਜਲਦ ਹੀ ਦੂਰ ਹੋ ਜਾਵੇਗਾ, ਜੋ ਇਹ ਮੰਨਦੇ ਹਨ ਕਿ ਅਖੌਤੀ ਜਮਹੂਰੀ ਜੱਥੇਬੰਦੀਆਂ ਨਾਲ਼ ਸਮਝੌਤੇ ਦੀ ਅਜੇ ਵੀ ਕੋਈ ਗੁੰਜਾਇਸ਼ ਬਚੀ ਹੈ।

"ਸੱਤ੍ਹਾ 'ਤੇ ਕਬਜ਼ਾ ਕਰ ਲਓ, ਕਾਮਰੇਡ ਲੈਨਿਨ, ਅਸੀਂ ਮਜ਼ਦੂਰ ਔਰਤਾਂ ਬਸ ਇਹੀ ਚਾਹੁੰਦੀਆਂ ਹਾਂ," ਡੈਲੀਗੇਸ਼ਨ ਨੇ ਲੈਨਿਨ ਨੂੰ ਕਿਹਾ। ਇਸਦੇ ਜਵਾਬ ਵਿੱਚ ਉਨ੍ਹਾਂ ਦਾ ਕਹਿਣਾ ਸੀ: "ਮੈਨੂੰ ਨਹੀਂ ਸਗੋਂ ਆਪ ਮਜ਼ਦੂਰਾਂ ਨੂੰ ਸੱਤ੍ਹਾ ਆਪਣੇ ਹੱਥਾਂ ਵਿੱਚ ਲੈ ਲੈਣੀ ਚਾਹੀਦੀ ਹੈ। ਆਪਣੀ- ਆਪਣੀ ਫ਼ੈਕਟਰੀ ਵਿੱਚ ਵਾਪਸ ਜਾਓ ਅਤੇ ਮਜ਼ਦੂਰਾਂ ਨੂੰ ਇਹੀ ਦੱਸੋ।"

ਪੇਤ੍ਰੋਗਰਾਦ ਦੀਆਂ ਮਜ਼ਦੂਰ ਔਰਤਾਂ ਹਰ ਹਾਲਤ ਵਿੱਚ ਸਾਥ ਰਹੀਆਂ। ਉਹ ਇੱਕਜੁੱਟ ਹੋ ਕੇ ਲੈਨਿਨ ਦੇ ਪਿੱਛੇ ਚੱਲ ਰਹੇ ਪੇਤ੍ਰੋਗਰਾਦ ਦੇ ਪ੍ਰੋਲੇਤਾਰੀਆਂ ਦੇ ਨਾਲ਼, ਮੋਢੇ ਨਾਲ਼ ਮੋਢਾ ਮਿਲਾ ਕੇ ਚੱਲੀਆਂ। ਸਹੀ ਲੀਡਰਸ਼ਿਪ ਅਤੇ ਕਮਿਊਨਿਸਟ ਪਾਰਟੀ ਦੇ ਮਹਾਨ ਕੰਮਾਂ ਦੀ ਵਜ੍ਹਾ ਕਰਕੇ (ਸਮੋਈਲੋਵਾ ਇਸ ਕੰਮ ਵਿੱਚ ਮੂਹਰਲੀਆਂ ਸਫਾਂ ਦੇ ਲੋਕਾਂ ਵਿੱਚੋਂ ਇੱਕ ਸੀ) ਮਜ਼ਦੂਰ ਔਰਤਾਂ ਪੇਤ੍ਰੋਗਰਾਦ ਦੇ ਉਨ੍ਹਾਂ ਸਾਰੇ ਇਨਕਲਾਬੀ ਮਜ਼ਦੂਰਾਂ ਦੇ ਮੋਢੇ ਨਾਲ਼ ਮੋਢਾ ਮਿਲਾ ਕੇ ਲੜੀਆਂ, ਜਿਨ੍ਹਾਂ ਦੇ ਹੱਥਾਂ ਵਿੱਚ ਉਸ ਵੇਲ਼ੇ ਅਕਤੂਬਰ ਇਨਕਲਾਬ ਦਾ ਭਵਿੱਖ ਸੀ।

ਕਿਰਤੀ ਔਰਤਾਂ, ਮਾਵਾਂ ਅਤੇ ਨਵਜਾਤ ਬੱਚਿਆਂ ਦੀ ਸਰੁੱਖਿਆ ਦੇ ਸਵਾਲ 'ਤੇ ਸੰਮੇਲਨ ਨੇ ਕਈ ਪ੍ਰਸਤਾਵ ਪਾਸ ਕੀਤੇ, ਜੋ ਅੱਗੇ ਚੱਲ ਕੇ ਸੋਵੀਅਤ ਸਰਕਾਰ ਦੁਆਰਾ ਇਸ ਖੇਤਰ ਵਿੱਚ ਬਣਾਏ ਗਏ ਕਾਨੂੰਨਾਂ ਦਾ ਅਧਾਰ ਬਣੇ। ਉਸਨੇ ਕਾਮਰੇਡ ਨਿਕੋਲੇਯੇਵਾ ਦੀ ਲੀਡਰਸ਼ਿਪ ਵਿੱਚ ਇੱਕ ਡੈਲੀਗੇਸ਼ਨ ਕਿਸਾਨ ਨੁਮਾਇੰਦਿਆਂ ਦੀਆਂ ਸੋਵੀਅਤਾਂ ਦੀ ਕਾਂਗਰਸ ਵਿੱਚ ਭੇਜਣ ਦਾ ਫ਼ੈਸਲਾ ਕੀਤਾ, ਜਿਸਦਾ ਸਦਨ ਉਸ ਵੇਲ਼ੇ ਚੱਲ ਰਿਹਾ ਸੀ। ਇਹ ਡੈਲੀਗੇਸ਼ਨ ਲੋਕ ਕਮਿਸਾਰ ਪਰਿਸ਼ਦ ਨੂੰ, ਜਿਸ ਨੂੰ ਹੁਣੇ ਹੀ ਬਾਲਸ਼ਵਿਕਾਂ ਨੇ ਮਜ਼ਦੂਰ ਜਮਾਤ ਦੀ ਸਰਕਾਰ ਦੇ ਇੱਕ ਅੰਗ ਦੇ ਰੂਪ ਵਿੱਚ ਜੱਥੇਬੰਦ ਕੀਤਾ ਸੀ, ਹਮਾਇਤ ਦੇਣ ਦੇ ਪੇਤ੍ਰੋਗਰਾਦ ਦੀਆਂ ਮਜ਼ਦੂਰ ਔਰਤਾਂ ਦੇ ਫ਼ੈਸਲੇ ਦੀ ਸੂਚਨਾ ਦੇਣ ਲਈ ਭੇਜਿਆ ਗਿਆ ਸੀ।

ਸਮੋਈਲੋਵਾ ਨੇ ਅਕਤੂਬਰ ਇਨਕਲਾਬ ਵਿੱਚ ਆਪਣੀ ਸਾਰੀ ਇਨਕਲਾਬੀ ਸਰਗਰਮੀ ਨੂੰ, ਇਨਕਲਾਬ ਦੀ ਜਿੱਤ ਵਿੱਚ ਸਹਿਭਾਗੀ ਬਣੀਆਂ ਮਜ਼ਦੂਰ ਔਰਤਾਂ ਦੇ ਇਸ ਜ਼ਬਰਦਸਤ ਸਿਰਜਣਾਤਮਕ ਉੱਭਾਰ ਦੇ ਨਾਲ਼ ਇੱਕ- ਰੂਪ ਕਰ ਦਿੱਤਾ। ਅੱਗੇ ਚੱਲਕੇ ਉਸ ਨੇ ਪਾਰਟੀ ਦੇ ਅਤੇ ਪ੍ਰੈੱਸ ਦੇ ਖੇਤਰ ਵਿੱਚ ਸੋਵੀਅਤਾਂ ਦੇ ਕੰਮ ਵਿੱਚ ਸਰਗਰਮ ਭੂਮਿਕਾ ਅਦਾ ਕੀਤੀ, ਪਰ ਨਾਲ਼ ਹੀ ਉਸ ਨੇ ਇੱਕ ਸਰਗਰਮ ਰਾਜਨੀਤਕ ਕਾਰਕੁੰਨਾਂ ਦੇ ਰੂਪ ਵਿੱਚ ਆਪਣੀ ਰਚਨਾਤਮਕ ਪ੍ਰਤਿਭਾ ਦੀ ਵੀ ਪਛਾਣ ਕਰਾਈ ਅਤੇ ਮਜ਼ਦੂਰ ਔਰਤਾਂ ਅਤੇ ਬਾਅਦ ਵਿੱਚ ਕਿਸਾਨ ਔਰਤਾਂ ਨੂੰ ਕਮਿਊਨਿਸਟ ਪਾਰਟੀ ਦੀਆਂ ਸਫਾਂ ਤੱਕ, ਸੋਵੀਅਤੇ ਸੱਤ੍ਹਾ ਲਈ ਸੰਘਰਸ਼

ਕਰਦੇ ਯੋਧਿਆਂ ਦੀਆਂ ਸਫਾਂ ਤੱਕ, ਸੋਵੀਅਤ ਸੱਤ੍ਹਾ ਦੇ ਉੱਸਰਈਆਂ ਦੀਆਂ ਸਫਾਂ ਤੱਕ ਲਿਆਉਣ ਵਿੱਚ ਆਪਣੀ ਮਿਹਨਤ ਲਗਾ ਦਿੱਤੀ। ਉਸ ਨੇ ਲੋਕਾਂ ਦਰਮਿਆਨ ਅੰਦੋਲਨ, ਜੱਥੇਬੰਦੀਆਂ ਅਤੇ ਪ੍ਰਚਾਰ ਦੇ ਨਵੇਂ ਰੂਪ ਲਾਗੂ ਕੀਤੇ। ਇਸ ਸਾਰੇ ਨਵੇਂ ਰੂਪ ਸੰਭਾਵਨਾ ਹੈ ਉਸ ਦੇ ਸੁਝਾਏ ਹੋਏ ਨਹੀਂ ਸਨ, ਪਰ ਉਹ ਸਦਾ ਉਨ੍ਹਾਂ 'ਤੇ ਵਿਸਤਾਰ ਨਾਲ਼ ਕੰਮ ਕਰਦੀਆਂ ਅਤੇ ਲੋਕਾਂ ਦਰਮਿਆਨ ਉਨ੍ਹਾਂ ਨੂੰ ਲਾਗੂ ਕਰਦੀਆਂ। ਨਤੀਜਾ ਸਦਾ ਇੱਕ ਹੀ ਰਿਹਾ, ਲੋਕ, ਸੰਘਰਸ਼ ਅਤੇ ਰਚਨਾਤਮਕ ਇਨਕਲਾਬੀ ਕੰਮਾਂ ਲਈ ਜਾਗ੍ਰਿਤ, ਜੱਥੇਬੰਦ ਹੋ ਜਾਂਦੇ ਅਤੇ ਉਤਸ਼ਾਹ 'ਚ ਆ ਜਾਂਦੇ।

1918। ਲੈਨਿਨ ਖ਼ਤਰੇ ਦੀ ਚੇਤਾਵਨੀ ਦਿੰਦੇ ਹਨ, "ਕੌਮਾਂਤਰੀ ਸਾਮਰਾਜਵਾਦ ਨੇ ਰੂਸ 'ਤੇ ਹਮਲਾ ਕਰ ਦਿੱਤਾ ਹੈ। ਉਹ ਸਾਡੇ ਦੇਸ਼ ਨੂੰ ਲੁੱਟ ਰਿਹਾ ਹੈ।"

ਇਹ ਦਖ਼ਲ ਦੀ ਸ਼ੁਰੂਆਤ ਸੀ, ਘਰੇਲੂ ਯੁੱਧ ਦੀ ਸ਼ੁਰੂਆਤ ਸੀ। ਨਵੀਂਆਂ ਸਮੱਸਿਆਵਾਂ ਉੱਠ ਖੜ੍ਹੀਆਂ ਹੋਈਆਂ, ਭਾਵ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਮਜ਼ਦੂਰ ਔਰਤਾਂ ਨੂੰ ਕਿਵੇਂ ਉਤਸਾਹਿਤ, ਜੱਥੇਬੰਦ ਅਤੇ ਅੰਦੋਲਿਤ ਕੀਤਾ ਜਾਵੇ। ਇਹ ਸਮੱਸਿਆਵਾਂ ਹੱਲ ਕਰ ਲਈਆਂ ਗਈਆਂ। ਅਕਤੂਬਰ ਇਨਕਲਾਬ ਦੌਰਾਨ ਹੋਏ ਪੇਤ੍ਰੋਗਰਾਦ ਔਰਤ ਸੰਮੇਲਨ ਦੀ ਯਾਦ ਉਸਦੇ ਅਯੋਜਕਾਂ ਦੇ ਦਿਮਾਗ ਵਿੱਚ ਅਜੇ ਤੱਕ ਤਾਜ਼ਾ ਸੀ। ਉਨ੍ਹਾਂ ਨੇ ਸਮੁੱਚੇ ਨੌਜਵਾਨ ਰੂਸੀ ਗਣਰਾਜ ਦੀਆਂ ਮਜ਼ਦੂਰ ਔਰਤਾਂ ਦਾ ਗ਼ੈਰ- ਪਾਰਟੀ ਸੰਮੇਲਨ ਬਲਾਉਣ ਦਾ ਫੈਸਲਾ ਕੀਤਾ। ਅੱਗੇ ਚੱਲ ਕੇ ਇਸ ਸੰਮੇਲਨ ਵਿੱਚ ਨਾ ਕੇਵਲ ਮਜ਼ਦੂਰ ਔਰਤਾਂ ਸਗੋਂ ਕਿਸਾਨ ਔਰਤਾਂ ਨੂੰ ਵੀ ਸ਼ਾਮਿਲ ਕਰਨ ਲਈ ਇਸਦੇ ਦਾਇਰੇ ਨੂੰ ਹੋਰ ਵਿਸਥਾਰਿਤ ਕੀਤਾ ਗਿਆ। ਇਸਦੀ ਸ਼ੁਰੂਆਤ ਕਰਨ ਵਾਲ਼ਿਆਂ ਵਿੱਚ ਨਿਰਸੰਦੇਹ ਸਮੋਈਲੋਵਾ ਵੀ ਸੀ।

ਕਮਿਊਨਿਸਟ ਪਾਰਟੀ ਦੀ ਕੇਂਦਰੀ ਕਮੇਟੀ ਨੇ, ਆਪਣੇ ਸਕੱਤਰ ਸਵੇਰਦਲੋਵ ਰਾਹੀਂ, ਇਸ ਪ੍ਰਸਤਾਵ ਦੀ ਹਮਾਇਤ ਕੀਤੀ। ਉਨ੍ਹਾਂ ਨੇ ਨਾ ਕੇਵਲ ਇਸਦੀ ਹਮਾਇਤ ਕੀਤੀ ਸਗੋਂ ਇਸ ਨੂੰ ਭਾਰੀ ਮਦਦ ਵੀ ਦਿੱਤੀ। ਉਨ੍ਹਾਂ ਨੇ ਇਸ ਨਵੇਂ ਅਤੇ ਔਖੇ ਕੰਮ ਵਿੱਚ ਕਈ ਠੋਸ ਉਪਾਅ ਸੁਝਾਏ। ਇਲਾਕੇ ਦੀਆਂ ਪਾਰਟੀ ਕਮੇਟੀਆਂ ਨਾਲ਼ ਉਨ੍ਹਾਂ ਨੇ ਸਹਿਯੋਗ ਦਾ ਸੱਦਾ ਦਿੱਤਾ। ਇਸ ਕਾਂਗਰਸ ਦੀ ਤਿਆਰੀ ਲਈ ਅੰਦੋਲਨ ਚਲਾਏ, ਇਨਕਲਾਬ ਦੇ ਕੰਢੇ 'ਤੇ ਖੜ੍ਹੇ ਉਸ ਵਿਸ਼ਾਲ ਦੇਸ਼ ਦੇ ਸਾਰੇ ਹਿੱਸਿਆਂ ਤੋਂ ਕਾਂਗਰਸ ਲਈ ਨੁਮਾਇੰਦਿਆਂ ਦੀ ਚੋਣ ਕਰਾਉਣ ਨਿਕਲ ਪਏ ਜੋ ਖ਼ੁਦ ਆਪਣੇ ਵਜੂਦ ਲਈ ਕੌਮਾਂਤਰੀ ਸਾਮਰਾਜਵਾਦ ਵਿਰੁੱਧ ਸੰਘਰਸ਼ ਕਰ ਰਿਹਾ ਸੀ। ਹਰ ਪਾਸੇ ਯੁੱਧ ਦਾ ਮੋਰਚਾ ਖੁਲ੍ਹਾ ਹੋਇਆ ਸੀ, ਜਿਲ੍ਹੇ ਦੇ ਜਿਲ੍ਹੇ ਤਬਾਹ- ਬਰਬਾਦ ਹੋ ਰਹੇ ਸਨ, ਕੱਟ- ਵੱਢ ਮਚੀ ਹੋਈ ਸੀ।

ਸਮੋਈਲੋਵਾ ਨੇ ਜੱਥੇਬੰਦੀ ਦੀਆਂ ਸਮੱਸਿਆਵਾਂ 'ਤੇ ਕੰਮ ਕੀਤਾ ਅਤੇ **'ਕਮਿਊਨਿਸਟ ਪਾਰਟੀ ਅਤੇ ਮਜ਼ਦੂਰ ਔਰਤ'** 'ਤੇ ਇੱਕ ਰਿਪੋਰਟ ਤਿਆਰ ਕੀਤੀ। ਸੋਵੀਅਤ ਸੱਤ੍ਹਾ ਦੇ ਸੰਘਰਸ਼ ਅਤੇ ਇਸ ਸੱਤ੍ਹਾ ਨੂੰ ਪੱਕੇ ਪੈਰੀਂ ਕਰਨ ਦੇ ਸੰਘਰਸ਼ ਦੇ ਇਤਿਹਾਸ ਵਿੱਚ ਇਸ ਕਾਂਗਰਸ ਦਾ ਵਿਸ਼ੇਸ਼ ਸਥਾਨ ਹੈ। ਲੈਨਿਨ ਨੇ ਇਸ ਕਾਂਗਰਸ ਵਿੱਚ ਬੋਲਦੇ ਹੋਏ ਇਸਦੇ ਮਹੱਤਵ ਨੂੰ

ਜੇਕਰ ਰੇਖਾਂਕਿਤ ਕੀਤਾ, ਤਾਂ ਅਜਿਹਾ ਕਰਨ ਲਈ ਕਾਫ਼ੀ ਕਾਰਨ ਉਹਨਾਂ ਕੋਲ਼ ਮੌਜੂਦ ਸਨ।

ਇਸ ਮੀਟਿੰਗ ਕਾਂਗਰਸ ਵਿੱਚ ਆਏ ਡੈਲੀਗੇਟਾਂ ਦੇ ਪ੍ਰਮਾਣਿਕ ਕਾਗਜ਼ਾਤ, ਜੋ ਸੰਗ੍ਰਹਿਆਲੇ ਵਿੱਚ ਸੁਰੱਖਿਅਤ ਰੱਖੇ ਹੋਏ ਹਨ, ਦੱਸਦੇ ਹਨ ਕਿ ਇਸਦੇ ਅਯੋਜਨ ਲਈ ਕਿਸ ਹੱਦ ਤੱਕ ਜਾ ਕੇ ਕੰਮ ਕੀਤਾ ਗਿਆ ਸੀ ਅਤੇ ਕਿੰਨੀ ਵੱਡੀ ਗਿਣਤੀ ਵਿੱਚ ਮਜ਼ਦੂਰ ਔਰਤਾਂ ਇਸ ਵਿੱਚ ਸ਼ਾਮਿਲ ਹੋਈਆਂ ਸਨ। ਇਸ ਵੇਲ਼ੇ ਜਦੋਂ ਦੇਸ਼ ਵਿੱਚ ਘਰੇਲੂ ਜੰਗ ਚੱਲ ਰਹੀ ਸੀ, ਜਦੋਂ ਕੌਮਾਂਤਰੀ ਪੂੰਜੀਪਤੀ ਜਮਾਤ ਦੇ ਦਲਾਲ ਕਿਰਤੀਆਂ ਦੇ ਨਵਜੰਮੇ ਗਣਰਾਜ ਦਾ ਜੰਮਦੇ ਹੀ ਗਲ਼ਾ ਘੁੱਟ ਦੇਣ ਦੀਆਂ ਕੋਸ਼ਿਸ਼ਾਂ ਵਿੱਚ ਲੱਗੇ ਹੋਏ ਸਨ, ਕਮਿਊਨਿਸਟ ਪਾਰਟੀ ਦੀ ਕੇਂਦਰੀ ਕਮੇਟੀ ਦੇ ਸੱਦੇ ’ਤੇ ਹਰ ਥਾਂ ਦੀਆਂ ਫੈਕਟਰੀਆਂ ਦੇ ਮਰਦ ਅਤੇ ਔਰਤ ਮਜ਼ਦੂਰ ਸੰਘਰਸ਼ ਲਈ ਕਾਰਕੁੰਨਾਂ ਦੀਆਂ ਨਵੀਆਂ ਸਫਾਂ ਵਿੱਚ ਸ਼ਾਮਿਲ ਹੋਣ ਲਈ ਅੱਗੇ ਆਏ। ਸਮੁੱਚੀ ਪਾਰਟੀ ਅਤੇ ਸਾਰੀਆਂ ਫੈਕਟਰੀਆਂ ਨੇ ਇਸ ਸੱਦੇ ਦਾ ਜਵਾਬ ਦਿੱਤਾ ਅਤੇ ਇਸਦੀ ਕਦਰ ਨੂੰ ਸਮਝਿਆ ਸੀ।

ਉਦਾਹਰਣ ਲਈ, ਉਨ੍ਹਾਂ ਪੱਕੇ ਕਾਗਜ਼ਾਤਾਂ ਦੇ ਧੁੰਦਲੇ ਪਏ ਪੰਨੇ ਪਲਟਣ ’ਤੇ ਅਸੀਂ ਦੇਖਦੇ ਹਾਂ ਕਿ ਕਿਵੇਂ ਕੱਪੜਾ ਉਦਯੋਗ ਦੇ ਮਜ਼ਦੂਰ ਕਾਰਕੁੰਨਾਂ ਦੀਆਂ ਸਫਾਂ ਵਿੱਚ ਸ਼ਾਮਿਲ ਹੋ ਗਏ ਸਨ। ਉਨ੍ਹਾਂ ਵਿੱਚੋਂ ਜ਼ਿਆਦਾਤਰ ਔਰਤਾਂ ਕੱਪੜਾ ਮਜ਼ਦੂਰ ਸਨ। ਫੈਕਟਰੀਆਂ ਵਿੱਚ ਪੁਰਾਣੇ ਨਾਵਾਂ ਦੇ ਨਾਲ਼- ਨਾਲ਼, ਜੋ ਪੂੰਜੀਵਾਦੀਆਂ ਖਿਲਾਫ਼ ਪਹਿਲਾਂ ਦੇ ਸੰਘਰਸ਼ਾਂ ਦੇ ਕਰਕੇ ਜਾਣੇ ਜਾ ਚੁੱਕੇ ਸਨ, ਨਵੇਂ ਨਾਂ ਵੀ ਦਿਖਾਈ ਪਏ। ਇੰਵ, ਔਰੇਖੋਵੋ ਜੁਏਵੋ ਸਥਿਤ ਮੋਰੋਜ਼ੋਵ ਫੈਕਟਰੀ ਨੇ, ਜਿਸ ਵਿੱਚ 16,214 ਮਜ਼ਦੂਰ ਔਰਤਾਂ ਸਨ, ਕਾਂਗਰਸ ਵਿੱਚ ਆਪਣੇ ਨੁਮਾਇੰਦੇ ਭੇਜੇ; ਉਨ੍ਹਾਂ ਬਾਅਦ ਤਾਮਬੋਵ ਗੁਬੇਰਨਿਆ ਸਥਿਤ ਰੇਜ਼ੋਰੋਨੋਵ, ਵਾਖਰੋਮੇਯੇਵ, ਦੇਦੋਵ ਅਤੇ ਰੇਜਕਾਜੋਵ ਫ਼ੈਕਟਰੀਆਂ ਦੀਆਂ ਨੁਮਾਇੰਦਾ ਔਰਤਾਂ ਆਈਆਂ। ਪਰਮ ਅਤੇ ਸਮਾਰਾ ਤੋਂ ਕਈ ਨੁਮਾਇੰਦਿਆਂ ਨੂੰ ਭੇਜਿਆ ਗਿਆ। ਫੈਕਟਰੀਆਂ ਦੇ ਪੁਰਾਣੇ ਨਾਵਾਂ ਤੋਂ ਇਲਾਵਾ ਨਵੇਂ ਇਨਕਲਾਬੀ ਨਾਮ ਵੀ ਦੇਖਣ ਨੂੰ ਮਿਲਦੇ ਹਨ, ਜਿਵੇਂ ਕਿ ਦਿ ਰਸ਼ੀਅਨ ਰਿਪਬਲਿਕ ਫੈਕਟਰੀ, ਦੀ ਫਿਫਥ ਪੀਪਲਜ਼ ਟੋਬੈਕੋ ਵਰਕਸ। ਪ੍ਰਮਾਣਿਤ ਕਾਗਜ਼ਾਤ ਪਾਰਟੀ ਜਥੇਬੰਦੀਆਂ, ਫੈਕਟਰੀ ਕਮੇਟੀਆਂ, ਟ੍ਰੇਡ ਯੂਨੀਅਨਾਂ, ਜਿਲ੍ਹਾ ਕਾਰਜਕਾਰੀ ਕਮੇਟੀਆਂ ਦੁਆਰਾ ਜਾਰੀ ਕੀਤੇ ਗਏ ਹਨ। ਸਾਰੀਆਂ ਮਜ਼ਦੂਰ ਔਰਤਾਂ ਸਨ, ਸਿਰਫ਼ ਇੱਕ ਸਕੂਲ ਅਧਿਆਪਕਾ ਅਤੇ ਇੱਕ ਕਿਸਾਨ ਔਰਤ ਪੇਲੇਜੇਯਾ ਪਵਿਰਲਯੇਵਾ ਦੀ ਛੋਟ ਨੂੰ ਛੱਡ ਕੇ, ਜੋ ਕੋਸਿਲੋਵੋ ਪਿੰਡ ਦੀ ਸੀ ਅਤੇ ਗਰੀਬ ਕਿਸਾਨਾਂ ਦੀ ਕਮੇਟੀ ਦੀ ਨੁਮਾਇੰਦਿਗੀ ਕਰਦੀ ਸੀ। ਅੱਗੇ ਜਾ ਕੇ ਮਾਸਕੋ ਵਿੱਚ ਔਰਤਾਂ ਦੀ ਕਾਂਗਰਸ ਦੀ ਖਬਰ ਸੁਣ ਕੇ ਕਿਸਾਨ ਔਰਤਾਂ ਸਵੈਇੱਛਾ ਨਾਲ਼ ਆਈਆਂ।

ਇਸ ਕਾਂਗਰਸ ਨੇ ਜਿਸ ਵਿੱਚ ਆਵਾਜਾਈ ਸੁਵਿਧਾਵਾਂ ਦੀ ਕਾਫ਼ੀ ਕਿੱਲਤ ਦੇ ਬਾਵਜੂਦ ਵੱਖ- ਵੱਖ ਜਿਲ੍ਹਿਆਂ ’ਚੋਂ ਥੋੜ੍ਹੇ ਸਮੇਂ ਵਿੱਚ ਹੀ ਗਿਆਰਾਂ ਸੌ ਔਰਤ ਨੁਮਾਇੰਦਾ ਆ ਪਹੁੰਚੀਆਂ ਸਨ, ਜੱਥੇਬੰਦੀ ਅਤੇ ਸਿੱਖਿਆ ਦੇ ਮਹਾਨ ਅਤੇ ਜੁਝਾਰੂ ਕੰਮ ਨੂੰ ਨੇਪਰੇ ਚਾੜ੍ਹਿਆ। ਇਸ ਨੇ ਇਨਕਲਾਬੀ ਤਜ਼ਰਬਿਆਂ ਦੇ ਅਦਾਨ- ਪ੍ਰਦਾਨ ਵਿੱਚ ਪਹਿਲ ਕੀਤੀ। ਦੂਰ ਦੇ

ਇਲਾਕਿਆਂ ਦੀਆਂ ਮਜ਼ਦੂਰਾਂ ਨੇ ਜਾਣਿਆ ਕਿ ਪੈਤ੍ਰੋਗਰਾਦ ਦੀਆਂ ਮਜ਼ਦੂਰ ਔਰਤਾਂ ਕਿਵੇਂ ਇੱਕ ਨਵੀਂ ਜੀਵਨ– ਸ਼ੈਲੀ ਦੀ ਸ਼ੁਰੂਆਤ ਕਰ ਰਹੀਆਂ ਹਨ। ਇਸਨੇ ਸੰਘਰਸ਼ ਅਤੇ ਉਸਾਰੀ ਦੇ ਕੰਮਾਂ ਲਈ ਉਨ੍ਹਾਂ ਨੂੰ ਉਤਸਾਹਿਤ ਕੀਤਾ। ਸਮੋਈਲੋਵਾ ਲਿਖਦੀ ਹੈ: "ਇਸ ਕਾਂਗਰਸ ਨੇ ਸਰਗਰਮ ਕਿਰਤੀ ਔਰਤਾਂ ਵਿੱਚੋਂ ਕਈ ਕਾਰਕੁੰਨਾਂ ਨੂੰ ਪੈਦਾ ਕੀਤਾ।"

ਲੈਨਿਨ ਨੇ, ਜੋ ਹੁਣ ਵੀ ਆਪਣੀਆਂ ਸੱਟਾਂ ਦੇ ਕਾਰਨ ਬਿਮਾਰ ਸਨ, ਇਸ ਕਾਂਗਰਸ ਨੂੰ ਸੰਬੋਧਿਤ ਕੀਤਾ ਅਤੇ ਇਸ ਦਾਇਰੇ ਵਿੱਚ ਕੰਮ ਕਰਨ ਦੇ ਬੁਨਿਆਦੀ ਸਿਧਾਂਤ ਪੇਸ਼ ਕੀਤੇ। ਉਹ ਉੱਥੇ ਉਸ ਵੇਲ਼ੇ ਪਹੁੰਚੇ ਜਦੋਂ ਇੱਕ ਖੇਤ ਮਜ਼ਦੂਰ ਔਰਤ ਕੁਲਕ (ਧਨੀ ਕਿਸਾਨ) ਦੁਆਰਾ ਲੁੱਟ ਦੀਆਂ ਪ੍ਰੇਸ਼ਾਨੀਆਂ ਦਾ ਜ਼ਿਕਰ ਕਰ ਰਹੀ ਸੀ। ਉਸ ਖੇਤ ਮਜ਼ਦੂਰ ਨੂੰ ਇਹ ਅਹਿਸਾਸ ਹੋ ਚੁੱਕਾ ਸੀ ਕਿ ਲੋਟੂਆਂ ਦੇ ਖਿਲਾਫ਼ ਸੰਘਰਸ਼ ਲਈ ਸਾਰੇ ਕਿਰਤੀਆਂ ਨਾਲ਼ ਜੱਥੇਬੰਦ ਹੋ ਕੇ ਹੀ ਜੀਵਨ ਦੀਆਂ ਕਠਿਆਈਆਂ ਤੋਂ ਨਿਜ਼ਾਤ ਪਾਈ ਜਾ ਸਕਦੀ ਹੈ। ਉਸਨੇ ਇਸ ਗੱਲ ਦਾ ਐਲਾਨ ਕੀਤਾ ਕਿ ਅਨਪੜ੍ਹ ਹੋਣ ਦੇ ਬਾਵਜੂਦ ਉਹ ਸਮਝ ਗਈ ਹੈ ਕਿ ਉਸਦੇ ਇਰਦ–ਗਿਰਦ ਕੀ ਚੱਲ ਰਿਹਾ ਹੈ, ਅਤੇ ਜ਼ਰੂਰਤ ਪੈਣ 'ਤੇ ਉਹ ਬੰਦੂਕ ਚੁੱਕ ਕੇ ਮੋਰਚੇ 'ਤੇ ਜਾ ਪਹੁੰਚੇਗੀ। ਉਸਨੇ ਕਿਹਾ ਕਿ "ਜਿਨ੍ਹਾਂ ਦੇ ਦਿਲ ਕਮਜ਼ੋਰ ਹਨ ਅਤੇ ਜੋ ਬੰਦੂਕ ਨਹੀਂ ਚੁੱਕ ਸਕਦੀਆਂ, ਉਨ੍ਹਾਂ ਨੂੰ ਨਰਸਾਂ ਦੀ ਹੈਸੀਅਤ 'ਚ ਜਾਣਾ ਚਾਹੀਦਾ ਹੈ ਅਤੇ ਆਪਣੀਆਂ ਗੱਲਾਂ ਨਾਲ਼ ਸਾਥੀਆਂ ਦਾ ਹੌਂਸਲਾ ਵਧਾਉਣਾ ਚਾਹੀਦਾ।"

ਲੈਨਿਨ ਨੇ ਇਸ਼ਾਰਾ ਕੀਤਾ ਕਿ ਉਸਨੂੰ ਵਿੱਚੋਂ ਨਾ ਟੋਕਿਆ ਜਾਵੇ। ਉਹ ਉਦੋਂ ਤੱਕ ਉਹਦੀ ਗੱਲ ਸੁਣਦੇ ਰਹੇ ਜਦੋਂ ਤੱਕ ਕਿ ਉਹ ਬੋਲਦੀ ਰਹੀ। ਉਨ੍ਹਾਂ ਨੇ ਕਾਂਗਰਸ ਦਾ ਆਪਣਾ ਸਵਾਗਤੀ ਭਾਸ਼ਣ ਇਵੇਂ ਤਿਆਰ ਕੀਤਾ ਕਿ ਇਸ ਕਿਸਾਨ ਔਰਤ ਦੀਆਂ ਗੱਲਾਂ ਦਾ ਜਵਾਬ ਦਿੱਤਾ ਜਾ ਸਕੇ। ਉਨ੍ਹਾਂ ਨੇ ਕਿਹਾ ਕਿ ਪਿਛਲੇ ਇਨਕਲਾਬ ਇਸ ਲਈ ਅਸਫਲ ਹੋ ਗਏ ਕਿਉਂਕਿ ਪਿੰਡਾਂ ਨੇ ਕਸਬਿਆਂ ਦਾ ਸਾਥ ਨਹੀਂ ਦਿੱਤਾ ਸੀ। ਪਰ ਜੇ ਇੱਕ ਵਾਰ ਪਿੰਡਾਂ ਦੇ ਗਰੀਬ ਸ਼ਹਿਰੀ ਮਜ਼ਦੂਰਾਂ ਦਾ ਸਾਥ ਦੇਣ ਅਤੇ ਕੁਲਕਾਂ ਖਿਲਾਫ਼ ਖੁਦ ਨੂੰ ਜੱਥੇਬੰਦ ਕਰ ਲੈਣ, ਤਾਂ ਅਸੀਂ ਸੱਚੇ ਸਮਾਜਵਾਦੀ ਇਨਕਲਾਬ ਦੇ ਨਵੇਂ ਦੌਰ ਵਿੱਚ ਪਹੁੰਚ ਜਾਵਾਂਗੇ। ਕੁਲਕਾਂ ਦੇ ਖਿਲਾਫ਼ ਚੱਲਣ ਵਾਲ਼ਾ ਸੰਘਰਸ਼ ਕਿਸਾਨ ਔਰਤਾਂ ਨੂੰ ਵੀ ਖਿੱਚੇਗਾ।

"ਸਾਥੀਓ," ਉਨ੍ਹਾਂ ਨੇ ਕਿਹਾ, "ਕੁੱਝ ਅਰਥਾਂ ਵਿੱਚ ਪ੍ਰੋਲੇਤਾਰੀ ਫ਼ੌਜ ਦੀ ਔਰਤ ਅਬਾਦੀ ਦਾ ਇਹ ਸੈਸ਼ਨ ਵਿਸ਼ੇਸ਼ ਰੂਪ 'ਚ ਅਤਿਅੰਤ ਮਹੱਤਵਪੂਰਨ ਇਸ ਲਈ ਹੈ, ਕਿਉਂਕਿ ਹੋਰ ਸਭ ਦੇਸ਼ਾਂ ਦੀਆਂ ਔਰਤਾਂ ਬੜੀ ਹੀ ਮੁਸ਼ਕਿਲ ਨਾਲ਼ ਸਰਗਰਮ ਹੁੰਦੀਆਂ ਹਨ। ਸਾਰੇ ਮੁਕਤੀ ਅੰਦੋਲਨਾਂ ਦਾ ਤਜ਼ਰਬਾ ਇਹ ਦੱਸਦਾ ਹੈ ਕਿ ਉਨ੍ਹਾਂ ਦੀ ਸਫਲਤਾ ਇਸ ਗੱਲ 'ਤੇ ਨਿਰਭਰ ਕਰਦੀ ਹੈ ਕਿ ਉਨ੍ਹਾਂ ਵਿੱਚ ਔਰਤਾਂ ਕਿਸ ਹੱਦ ਤੱਕ ਭਾਗ ਲੈਂਦੀਆਂ ਹਨ। ਸੋਵੀਅਤ ਸੱਤ੍ਹਾ ਇਹ ਨਿਸ਼ਚਿਤ ਕਰਨ ਦੀ ਹਰ ਸੰਭਵ ਕੋਸ਼ਿਸ਼ ਕਰ ਰਹੀ ਹੈ ਕਿ ਔਰਤਾਂ ਆਪਣੇ ਪ੍ਰੋਲੇਤਾਰੀ ਸਮਾਜਵਾਦੀ ਕਾਰਜ ਨੂੰ ਸੁਤੰਤਰਤਾ– ਪੂਰਵਕ ਨੇਪਰੇ ਚਾੜ੍ਹ ਸਕਣ।"

"ਕਿਰਤੀ ਔਰਤਾਂ ਦੇ ਵੱਡੇ ਹਿੱਸੇ ਦੀ ਵਿਆਪਕ ਸ਼ਮੂਲੀਅਤ ਬਿਨਾਂ ਕੋਈ ਵੀ ਸਮਾਜਵਾਦੀ ਇਨਕਲਾਬ ਨਹੀਂ ਹੋ ਸਕਦਾ।"

"ਅਜੇ ਤੱਕ ਕੋਈ ਵੀ ਲੋਕਤੰਤਰ ਔਰਤ ਨੂੰ ਮੁਕਤ ਨਹੀਂ ਕਰ ਸਕਿਆ ਹੈ। ਸੋਵੀਅਤ ਸੱਤ੍ਹਾ ਉਸਦੀ ਮਦਦ ਕਰੇਗੀ। ਸਾਡਾ ਟੀਚਾ ਜਿੱਤ ਹੈ ਕਿਉਂਕਿ ਸਾਰੇ ਦੇਸ਼ਾਂ ਵਿੱਚ ਇੱਕ ਜੇਤੂ ਮਜ਼ਦੂਰ ਜਮਾਤ ਅੰਦੋਲਿਤ ਹੋ ਰਹੀ ਹੈ। ਇਸ ਅੰਦੋਲਨ ਦਾ ਅਰਥ ਹੈ ਅਜਿੱਤ ਸਮਾਜਵਾਦੀ ਇਨਕਲਾਬ ਦਾ ਉਭਾਰ।"

"ਸਾਨੂੰ ਜ਼ਰੂਰ ਯਾਦ ਰੱਖਣਾ ਚਾਹੀਦਾ ਹੈ," ਉਨ੍ਹਾਂ ਨੇ ਆਪਣੀ ਗੱਲ ਜਾਰੀ ਰੱਖਦੇ ਹੋਏ ਕਿਹਾ, "ਕਿ ਇਨਕਲਾਬ ਦੀ ਸਫਲਤਾ ਇਸ ਗੱਲ 'ਤੇ ਨਿਰਭਰ ਹੈ ਕਿ ਉਸ ਵਿੱਚ ਔਰਤਾਂ ਕਿਸ ਹੱਦ ਤੱਕ ਸ਼ਮੂਲੀਅਤ ਕਰਦੀਆਂ ਹਨ। ਕਿਉਂਕਿ ਉਹ ਸਿਰਫ਼ ਆਪਣੀ ਮੁਕਤੀ ਲਈ ਹੀ ਨਹੀਂ ਸਗੋਂ ਸਮਾਜਵਾਦ (ਸਮਾਜਵਾਦੀ ਅਰਥਚਾਰੇ) ਲਈ ਵੀ ਸੰਘਰਸ਼ ਵਿੱਚ ਉਤਰਨ ਲੱਗੀਆਂ ਹਨ, ਇਸਲਈ ਸਮਾਜਵਾਦੀ ਇਨਕਲਾਬ ਦਾ ਟੀਚਾ ਹਾਸਿਲ ਕਰਨ 'ਚ ਅਸੀਂ ਭਰੋਸਾ ਕਰ ਸਕਦੇ ਹਾਂ।"

ਅੰਤ ਵਿੱਚ ਉਨ੍ਹਾਂ ਨੇ ਕਿਹਾ:

"ਔਰਤਾਂ ਜਾਗ ਰਹੀਆਂ ਹਨ, ਸਮਾਜਵਾਦ ਦੀ ਜਿੱਤ ਨਿਸ਼ਚਿਤ ਹੈ।"

ਅੱਗੇ ਚੱਲਕੇ ਲੈਨਿਨ ਦੇ ਵਿਚਾਰ ਅਖ਼ਬਾਰਾਂ ਅਤੇ ਔਰਤਾਂ ਦੇ ਹੋਰ ਸੰਮੇਲਨਾਂ, ਜਿਵੇਂ ਕਿ 1919 ਵਿੱਚ ਮਾਸਕੋ ਵਿੱਚ ਅਯੋਜਿਤ ਹੋਏ ਸੰਮੇਲਨ, ਵਿੱਚ ਵਿਸਤਾਰ ਵਿੱਚ ਰੱਖੇ ਗਏ। ਉਨ੍ਹਾਂ ਨੂੰ ਨਾਅਰਿਆਂ ਦੇ ਰੂਪ ਵਿੱਚ ਦੇਸ਼ ਭਰ ਵਿੱਚ ਪ੍ਰਚਾਰਿਤ- ਪ੍ਰਸਾਰਿਤ ਕੀਤਾ ਗਿਆ, ਜਿਸ ਨਾਲ਼ ਹੋਰ ਔਰਤਾਂ ਵੀ ਪ੍ਰੇਰਿਤ ਹੋਈਆਂ। ਇਨਕਲਾਬੀ ਕੰਮਾਂ ਅਤੇ ਰਾਜਨੀਤਕ ਜੀਵਨ ਵਿੱਚ ਆਪਣੀ ਭੂਮਿਕਾ ਤੈਅ ਕਰਨ ਲਈ ਲੈਨਿਨ ਨੇ ਉਨ੍ਹਾਂ ਨੂੰ ਸੱਦਾ ਭੇਜਿਆ ਸੀ।

ਸਮੋਈਲੋਵਾ ਨੇ ਵਾਰ-ਵਾਰ ਆਪਣੇ ਲੇਖਾਂ ਵਿੱਚ ਕਾਂਗਰਸ ਦੀ ਚਰਚਾ ਕੀਤੀ ਹੈ। ਉਸ ਨੇ ਇਸ 'ਤੇ ਅਲੱਗ ਤੋਂ ਇੱਕ ਕਿਤਾਬ ਲਿਖੀ। ਉਸੇ ਦੀ ਪਹਿਲ 'ਤੇ 1920 ਵਿੱਚ ਇਸ ਕਾਂਗਰਸ ਦੇ ਪ੍ਰਸਤਾਵਾਂ ਨੂੰ ਖਾਰਕੋਵ ਵਿੱਚ ਮੁੜ ਪ੍ਰਕਾਸ਼ਿਤ ਕੀਤਾ ਗਿਆ। ਬਾਅਦ ਵਿੱਚ ਜਦੋਂ ਕਿਸਾਨ ਔਰਤਾਂ 'ਚ ਕੰਮ ਕਰਨ ਦਾ ਸਵਾਲ ਆਇਆ, ਤਾਂ ਉਸਦੀ ਯਾਦ ਵਿਚ ਕਿਸਾਨ ਔਰਤ ਦੀ ਜਿਉਂਦੀ - ਜਾਗਦੀ ਤਸਵੀਰ ਉੱਭਰ ਆਈ ਜਿਸਨੇ ਯੁੱਧ ਵਿੱਚ ਆਪਣੇ ਪਤੀ ਨੂੰ ਗੁਆ ਲਿਆ ਸੀ ਅਤੇ ਇਹ ਸੁਣਕੇ ਕਿ ਔਰਤ ਅਤੇ ਮਰਦ ਮਜ਼ਦੂਰ ਪਿੰਡਾਂ ਵਿੱਚ ਗਰੀਬਾਂ ਦੀ ਮਦਦ ਲਈ ਜਾ ਰਹੇ ਹਨ, ਉਸਨੇ ਐਲਾਨ ਕੀਤਾ ਸੀ ਕਿ ਉਹ ਆਪਣੇ ਬੱਚੇ ਛੱਡ ਜਾਵੇਗੀ ਅਤੇ ਬੰਦੂਕ ਚੁੱਕ ਕੇ ਇਨ੍ਹਾਂ ਸਾਰੇ "ਜ਼ਮੀਨ ਹੜੱਪਣ ਵਾਲ਼ਿਆਂ" ਖਿਲਾਫ਼ ਲੜਨ ਜਾਵੇਗੀ।

ਇਸ ਬੈਠਕ ਦਾ ਪ੍ਰਭਾਵ ਸਿਰਫ਼ ਉਨ੍ਹਾਂ ਗਿਆਰਾਂ ਸੌ ਨੁਮਾਇੰਦਿਆਂ 'ਤੇ ਹੀ ਨਹੀਂ ਪਿਆ ਜੋ ਇਸ ਵਿੱਚ ਸ਼ਾਮਿਲ ਹੋਈਆਂ ਸਨ ਸਗੋਂ ਉਨ੍ਹਾਂ ਦਸ ਹਜ਼ਾਰ ਅਤੇ ਕਈ ਜਗ੍ਹਾ ਤਾਂ ਸੈਂਕੜੇ ਹਜ਼ਾਰ ਮਜ਼ਦੂਰਾਂ 'ਤੇ ਵੀ ਪਿਆ ਜਿਨ੍ਹਾਂ ਨੇ ਉਨ੍ਹਾਂ ਨੁਮਾਇੰਦਿਆਂ ਨੂੰ ਭੇਜਿਆ ਸੀ।

ਕਾਂਗਰਸ ਵਿੱਚ ਸਮੋਈਲੋਵਾ ਨੇ ਜੱਥੇਬੰਦੀ ਦੇ ਸਵਾਲਾਂ 'ਤੇ ਚਰਚਾ ਕੀਤੀ। ਨੁਮਾਇੰਦਿਆਂ ਨਾਲ਼ ਉਸ ਦੀ ਅਣਗਿਣਤ ਵਾਰ ਗੱਲਬਾਤ ਹੋਈ ਅਤੇ ਉਸ ਨੇ ਉਨ੍ਹਾਂ ਦੇ ਸਾਹਮਣੇ ਸਪੱਸ਼ਟ ਕੀਤਾ ਕਿ ਮਜ਼ਦੂਰ ਔਰਤਾਂ ਅਤੇ ਕਿਸਾਨਾਂ ਨੂੰ ਕਿਵੇਂ ਉਸਾਰੀ ਦੇ ਕੰਮਾਂ

ਵਿੱਚ ਭਾਗ ਲੈਣਾ ਚਾਹੀਦਾ ਹੈ। ਕਾਂਗਰਸ ਵਿੱਚ ਉਪਲਬਧ ਭਰਪੂਰ ਸਮੱਗਰੀ ਦੇ ਆਧਾਰ ’ਤੇ ਉਸ ਨੇ ਔਰਤਾਂ ਦਰਮਿਆਨ ਉਨ੍ਹਾਂ ਬਹੁਅਯਾਮੀ ਕੰਮਾਂ ਦੀ ਸ਼ੁਰੂਆਤ ਕੀਤੀ ਜਿਸ ਨਾਲ਼ ਸਾਡੀ ਪਾਰਟੀ ਮਜ਼ਬੂਤ ਹੋਈ ਅਤੇ ਜਨਤਕ ਕੰਮ ਦੇ ਉਸਦੇ ਤੌਰ- ਤਰੀਕਿਆਂ ਦਾ ਵਿਕਾਸ ਹੋਇਆ। ਬੈਠਕ ਦੀ ਸਮਾਪਤੀ ਦੇ ਬਾਅਦ ਰੂਸੀ ਕਮਿਊਨਿਸਟ ਪਾਰਟੀ ਦੀ ਕੇਂਦਰੀ ਕਮੇਟੀ ਨੇ ਔਰਤਾਂ ਦਰਮਿਆਨ ਕੰਮ ਕਰਨ ਲਈ ਕੇਂਦਰੀ ਕਮੇਟੀ ਅਤੇ ਸਾਰੀਆਂ ਲੋਕਲ ਪਾਰਟੀ ਜੱਥੇਬੰਦੀਆਂ, ਦੋਨਾਂ ਦੇ ਰਾਹ- ਦਰਸਾਵੇ ਵਿੱਚ ਵਿਸ਼ੇਸ਼ ਮਸ਼ੀਨਰੀ ਜੱਥੇਬੰਦ ਕਰਨ ਦਾ ਫੈਸਲਾ ਲਿਆ।

ਇਸ ਕਾਂਗਰਸ ਦੇ ਸਿੱਟੇ ਕੀ ਰਹੇ ? ਇਸ ਨੂੰ ਸੋਵੀਅਤ ਸੱਤ੍ਹਾ ਦੇ ਇਤਿਹਾਸ ਤੋਂ ਜਾਣਿਆ ਜਾ ਸਕਦਾ ਹੈ ਜੋ ਘਰੇਲੂ ਜੰਗ ਦੇ ਬਾਵਜੂਦ ਜਾਰੀ ਸੀ, ਜੋ ਉਨ੍ਹਾਂ ਸਾਰੇ ਮੋਰਚਿਆਂ ਦੇ ਖੁੱਲ੍ਹ ਜਾਣ ਦੇ ਬਾਵਜੂਦ ਜਾਰੀ ਸੀ ਜਿਨ੍ਹਾਂ ਦੀ ਹਿਫ਼ਾਜਤ ਕੀਤੀ ਜਾਣੀ ਸੀ- ਪੂਰਬ ਵਿੱਚ, ਉੱਤਰ ਵਿੱਚ, ਦੱਖਣ ਵਿੱਚ ਅਤੇ ਸਾਈਬੇਰੀਆ ਵਿੱਚ, ਯੂਰਾਲਸ ਵਿੱਚ ਅਤੇ ਕਾਕੇਸ਼ਸ ਵਿੱਚ, ਜਦੋਂਕਿ ਯੂਦੇਨਿਚ ਪ੍ਰੇਤੋਗਰਾਦ ਦੇ ਅਤੇ ਦੇਨੀਕਿਨ ਔਰੇਲ ਦੇ ਐਨ ਦਰਵਾਜ਼ੇ ’ਤੇ ਆ ਪਹੁੰਚਿਆ ਸੀ। ਹਰ ਜਗ੍ਹਾ ਮਜ਼ਦੂਰ ਔਰਤਾਂ ਅਤੇ ਕਿਸਾਨ ਔਰਤਾਂ ਨੇ ਸੋਵੀਅਤ ਸੱਤ੍ਹਾ ਲਈ ਸੰਘਰਸ਼ ਕੀਤਾ, ਖੁਦ ਨੂੰ ਉਸਾਰੀ ਦੇ ਕੰਮਾਂ ਵਿੱਚ ਸੁੱਟ ਦਿੱਤਾ ਅਤੇ ਉਸ ਵੇਲ਼ੇ ਚੱਲ ਰਹੇ ਜੱਥੇਬੰਦੀ ਦੇ ਮਹਾਨ ਕੰਮਾਂ ਵਿੱਚ ਸ਼ਮੂਲੀਅਤ ਕੀਤੀ।

ਲਾਲ ਫੌਜ ਦੀ ਮਦਦ ਹਿੱਤ ਲਾਲ ਨਰਸਾਂ ਲਈ ਟ੍ਰੇਨਿੰਗ ਕਲਾਸਾਂ ਅਯੋਜਿਤ ਕੀਤੀਆਂ ਗਈਆਂ ਸਨ (ਲਾਲ ਫੌਜ਼ ਦੇ ਕਿੰਨੇ ਹੀ ਜਵਾਨ ਆਪਣੇ ਜੀਵਨ ਲਈ ਇਨ੍ਹਾਂ ਔਰਤਾਂ ਦੀ ਨਿਸ਼ਠਾ ਦੇ ਦੇਣਦਾਰ ਹਨ।)। ਲਾਲ ਫੌਜ ਅਤੇ ਮਜ਼ਦੂਰਾਂ ਨੂੰ ਰਸਦ ਪਹੁੰਚਾਉਣ ਵਿੱਚ ਮਦਦ ਲਈ, ਔਰਤਾਂ ਨੇ ਉਨ੍ਹਾਂ ਰਸਦ ਟੁਕੜੀਆਂ ਵਿੱਚ ਕੰਮ ਕੀਤਾ ਜਿਨ੍ਹਾਂ ਨੂੰ ਖਾਦ ਅਤੇ ਦੂਸਰੇ ਉਤਪਾਦਾਂ ਦੇ ਕੋਟੇ ਵਿੱਚ ਜਮ੍ਹਾਂ ਕਰਨ ਲਈ ਭੇਜਿਆ ਗਿਆ ਸੀ। ਪਰ ਇਨ੍ਹਾਂ ਸਭ ਤੋਂ ਵੱਧ ਕੇ ਉਹ ਮਜ਼ਦੂਰ ਔਰਤਾਂ ਸਨ, ਜਿਨ੍ਹਾਂ ਨੂੰ ਬੱਚਿਆਂ ਦੀ ਦੇਖਭਾਲ ਕਰਨ, ਨਰਸਰੀਆਂ ਅਤੇ ਬਾਲ ਘਰ ਚਲਾਉਣ, ਸਕੂਲਾਂ ਵਿੱਚ ਗਰਮ ਭੋਜਨ ਦਾ ਬੰਦੋਬਸਤ ਕਰਨ, ਸਿਲਾਈ ਕੇਂਦਰਾਂ ਦਾ ਸੰਚਾਲਨ ਆਦਿ ਕਰਨ ਲਈ ਭੇਜਿਆ ਗਿਆ ਸੀ। ਅੱਜ ਦੀ ਨੌਜਵਾਨ ਪੀੜ੍ਹੀ ਜੋ ਦੂਸਰੀਆਂ ਪੰਜ ਸਾਲਾਂ ਯੋਜਨਾ ਦੇ ਤਹਿਤ ਸਮਾਜਵਾਦ ਦੀ ਉਸਾਰੀ ਕਰ ਰਹੀ ਹੈ, ਆਪਣੇ ਜੀਵਨ ਅਤੇ ਆਪਣੀ ਊਰਜਾ ਲਈ ਪਹਿਲੀ ਔਰਤ ਕਾਂਗਰਸ ਦੀਆਂ ਸਰਗਰਮ ਕਾਰਕੁੰਨਾਂ ਦੀ ਦੇਣਦਾਰ ਹੈ।

ਔਰਤਾਂ ਨੇ ਸਿਰਫ਼ ਪਿੱਛੇ ਦੇ ਮੋਰਚੇ ’ਤੇ ਰਹਿਕੇ, ਸਿਰਫ਼ ਡਾਕਟਰੀ ਦਲ ਦਾ ਕੰਮ ਕਰ ਕਰਕੇ ਹੀ ਲਾਲ ਫੌਜ ਦੀ ਮਦਦ ਨਹੀਂ ਕੀਤੀ ਸੀ। ਸੋਵੀਅਤ ਸੱਤ੍ਹਾ ਦੇ ਪਹਿਲੇ ਤਿੰਨ ਸਾਲਾਂ ਦਾ ਸੰਖੇਪ ਵੇਰਵਾ ਦਿੰਦੇ ਹੋਏ **ਕੋਮਮੁਨਿਸਤਕਾ** (ਕਮਿਊਨਿਸਟ ਔਰਤ) ਨਾਮਕ ਮੈਗਜ਼ੀਨ ਹਿੰਮਤ ਨਾਲ਼ ਭਰਪੂਰ ਉਨ੍ਹਾਂ ਪਲਾਂ ਦੇ ਜ਼ਿਕਰ ਕਰਦੀ ਹੈ ਜਦੋਂ ਦੇਸ਼ ਦੀ ਰੱਖਿਆ ਲਈ ਮਜ਼ਦੂਰ ਔਰਤਾਂ ਨੇ ਯੁੱਧ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ, ਜਿਵੇਂ ਕਿ 1919 ਵਿੱਚ ਲੁਗਾਂਸਕ ਅਤੇ ਤੁਲਾ ਦੇ ਯੁੱਧ, ਜਦੋਂ ਮਜ਼ਦੂਰ ਔਰਤਾਂ ਨੇ ਇਹ ਸੁਹੰ ਖਾਧੀ ਸੀ ਕਿ ਜੇ ਦੇਨੀਕਿਨ ਤੁਲਾ ਦੇ

ਰਸਤੇ ਮਾਸਕੋ ਪਹੁੰਚਣਾ ਚਾਹੁੰਦਾ ਹੈ, ਤਾਂ ਉਹ ਉਨ੍ਹਾਂ ਦੀਆਂ ਲਾਸ਼ਾਂ ਤੋਂ ਗੁਜ਼ਰ ਕੇ ਹੀ ਉੱਥੇ ਪਹੁੰਚ ਸਕੇਗਾ ਅਤੇ ਅੰਤ ਵਿੱਚ ਲੈਨਿਨਗਰਾਦ ਦੀਆਂ ਉਹ ਮਜ਼ਦੂਰ ਔਰਤਾਂ ਸਨ ਜਿਨ੍ਹਾਂ ਨੇ ਪੁਰਸ਼ਾਂ ਦੇ ਮੋਢੇ ਨਾਲ਼ ਮੋਢੇ ਮਿਲਾ ਕੇ ਆਪਣੇ ਇਨਕਲਾਬੀ ਕੇਂਦਰ ਦੀ ਹਿਫ਼ਾਜਤ ਕੀਤੀ।

ਪੇਤ੍ਰੋਗਰਾਦ ਵਿੱਚ 1917 ਵਿੱਚ ਹੋਏ ਗ਼ੈਰ- ਪਾਰਟੀ ਔਰਤ ਸੰਮੇਲਨ ਅਤੇ ਸਮੁੱਚੇ ਸੋਵੀਅਤ ਗਣਰਾਜ ਦੀਆਂ ਮਜ਼ਦੂਰ ਅਤੇ ਕਿਸਾਨ ਔਰਤਾਂ ਦੀ ਗ਼ੈਰ- ਪਾਰਟੀ ਕਾਂਗਰਸ ਨੇ ਸਾਬਿਤ ਕੀਤਾ ਕਿ ਜੱਥੇਬੰਦੀ ਦੇ ਇਹ ਰੂਪ ਕਿਰਤੀ ਔਰਤਾਂ ਦੀਆਂ ਲੋਕ- ਲਹਿਰਾਂ ਵਿੱਚ ਜਾਨ ਪਾਉਣ ਲਈ ਅਯੋਜਿਤ ਕੀਤੇ ਜਾਂਦੇ ਹਨ। ਸਮੋਈਲੋਵਾ ਨੇ ਆਪਣੀ ਵੱਲੋਂ ਇਹ ਨਿਸ਼ਚਿਤ ਕਰਾਉਣ ਦੀ ਹਰ ਸੰਭਵ ਕੋਸ਼ਿਸ਼ ਕੀਤੀ ਕਿ ਗ਼ੈਰ- ਪਾਰਟੀ ਸੰਮੇਲਨ ਨੂੰ ਲੋਕਾਂ ਦੇ ਪਿਛੜੇ ਤਬਕਿਆਂ ਦਰਮਿਆਨ ਪਾਰਟੀ ਕਾਰਜਸ਼ੈਲੀ ਦੇ ਰੂਪ ਵਿੱਚ ਸਵੀਕਾਰ ਕੀਤਾ ਜਾਵੇ। ਇਨ੍ਹਾਂ ਸਾਰੇ ਸੰਮੇਲਨਾਂ ਵਿੱਚ ਕਾਮਰੇਡ ਸਮੋਈਲੋਵਾ ਨੇ ਹਰ ਕਿਸੇ ਨੂੰ ਆਪਣੀ ਬੇਜੋੜ ਯੋਗਤਾ ਨਾਲ਼ ਪ੍ਰਭਾਵਿਤ ਕੀਤਾ। ਉਹ ਦ੍ਰਿੜ, ਅਧਿਕਾਰਪੂਰਵਕ ਕੰਮ ਕਰਨ ਵਾਲ਼ੀ ਅਤੇ ਨਾਲ਼ ਹੀ ਹਮਦਰਦੀ ਰੱਖਣ ਵਾਲ਼ੀ ਚੇਅਰਮੈਨ ਸੀ। ਇਨ੍ਹਾਂ ਸੰਮੇਲਨਾਂ ਵਿੱਚ ਸਮੋਈਲੋਵਾ ਦੀ ਜੱਥੇਬੰਦਕ ਅਤੇ ਅੰਦੋਲਨਾਤਮਕ ਯੋਗਤਾ ਦੀ ਭਰਪੂਰ ਵਰਤੋਂ ਹੋਈ ਅਤੇ ਇੱਥੇ ਉਸ ਨੇ ਮਜ਼ਦੂਰ ਔਰਤਾਂ ਵਿੱਚੋਂ ਕਾਰਕੁੰਨ ਤਿਆਰ ਕੀਤੇ। ਉਹ ਗ਼ੈਰ- ਪਾਰਟੀ ਸੰਮੇਲਨਾਂ ਨੂੰ ਇੱਕ ਤਰ੍ਹਾਂ ਦਾ ਜੱਥੇਬੰਦਕ ਅਤੇ ਅੰਦੋਲਨਾਤਮਕ ਕੰਮ ਮੰਨਦੀ ਸੀ, ਜਿਸਦੀ ਵਰਤੋਂ ਉਦੋਂ ਕੀਤੀ ਜਾਣੀ ਚਾਹੀਦੀ ਹੈ ਜਦੋਂ ਆਮ ਲੋਕਾਂ ਨੂੰ ਸਿੱਧੀ ਕਾਰਵਾਈ ਲਈ ਪ੍ਰੇਰਿਤ ਅਤੇ ਨਿਰਦੇਸ਼ਿਤ ਕਰਨ ਦੀ ਜ਼ਰੂਰਤ ਹੋਵੇ।1919 ਵਿੱਚ ਅਯੋਜਿਤ ਮਾਸਕੋ ਦਾ ਗ਼ੈਰ-ਪਾਰਟੀ ਸੰਮੇਲਨ ਇਸ ਦੀ ਉਦਾਹਰਣ ਹੈ। ਮਾਸਕੋ ਵਿੱਚ ਉਨ੍ਹੀਂ ਦਿਨੀਂ ਕੜਾਕੇ ਦੀ ਠੰਢ ਪੈ ਰਹੀ ਸੀ ਅਤੇ ਭੁੱਖਮਰੀ ਦਾ ਆਲਮ ਸੀ। ਮਜ਼ਦੂਰ ਅਤੇ ਕਿਸਾਨ ਔਰਤਾਂ ਦਾ ਗ਼ੈਰ-ਪਾਰਟੀ ਸੰਮੇਲਨ ਅਯੋਜਿਤ ਹੋਇਆ ਪਰ ਉਨ੍ਹਾਂ ਦਰਮਿਆਨ ਕੰਮਾਂ ਦੀ ਸ਼ੁਰੂਆਤ ਸ਼ਾਇਦ ਹੀ ਹੋ ਸਕੀ ਸੀ ਅਤੇ ਇਨ੍ਹਾਂ ਔਖੇ ਵੇਲ਼ਿਆਂ ਵਿੱਚ ਹੀ ਗ਼ੈਰ-ਪਾਰਟੀ ਮਜ਼ਦੂਰ ਔਰਤ ਜੇਵਯਾਲੋਵਾ ਦੀ ਦਮਦਾਰ ਅਵਾਜ਼ ਸਵਾਗਤੀ ਭਾਸ਼ਣ ਵਿੱਚ ਗੂੰਜ ਉੱਠੀ: "ਅਸੀਂ ਮਜ਼ਦੂਰ ਔਰਤਾਂ ਫੌਲਾਦੀ ਕੰਧ ਵਾਂਗ ਹਾਂ ਜਿਸ ਨੂੰ ਕੋਈ ਵੀ ਸੰਨ੍ਹ ਨਹੀਂ ਲਾ ਸਕਦਾ।" ਕਿਸਾਨ ਔਰਤਾਂ ਨੇ ਕਮੀ ਅਤੇ ਤੰਗੀ ਬਾਰੇ ਸ਼ਿਕਾਇਤ ਕਰਨ ਦੀ ਬਜਾਇ ਇਸ ਗੱਲ ਦਾ ਵਿਰੋਧ ਕੀਤਾ ਕਿ ਕੁਲਕ ਉਨ੍ਹਾਂ ਨੂੰ ਕੰਮ ਕਰਨ ਦਾ ਮੌਕਾ ਨਹੀਂ ਦਿੰਦੇ। ਉਨ੍ਹਾਂ ਨੇ ਕਿਹਾ, "ਸਾਡੇ ਕੋਲ਼ ਕਾਮਰੇਡਾਂ ਨੂੰ ਭੇਜੋ ਜੋ ਗਰੀਬ ਲੋਕਾਂ ਦਾ ਸਾਥ ਦੇਣਗੇ ਅਤੇ ਸੋਵੀਅਤ ਸੱਤ੍ਹਾ ਦਾ ਅਸੀਂ ਸਵਾਗਤ ਕਰਾਂਗੇ।" ਜਾਂ ਯੂਕਰੇਨ ਵਿੱਚ ਮਜ਼ਦੂਰ ਅਤੇ ਕਿਸਾਨ ਔਰਤਾਂ ਦੇ ਸੰਮੇਲਨ ਨੂੰ ਹੀ ਲਓ ਜਿੱਥੇ ਕਈ ਵਾਰ ਮਜ਼ਦੂਰ ਜੇਤੂ ਰਹੇ ਹਨ ਅਤੇ ਫਿਰ ਕੌਮਾਂਤਰੀ ਸਾਮਰਾਜਵਾਦ ਦੀ ਲੀਡਰਸ਼ਿਪ ਵਿੱਚ ਜਿੱਥੇ ਉਲਟ- ਇਨਕਲਾਬ ਜ਼ਰੀਏ ਬੇਦਰਦੀ ਨਾਲ਼ ਬਦਲਾ ਲਿਆ ਗਿਆ ਹੈ। ਉਸ ਦੌਰਾਨ ਔਰਤਾਂ ਨੇ ਉੱਥੇ ਕੀ ਕੀ ਦੁੱਖ ਨਹੀਂ ਝੱਲੇ- ਉਹ ਬਰਬਰ ਲੁਟੇਰਿਆਂ ਦੇ ਉਨ੍ਹਾਂ ਗਿਰੋਹਾਂ ਨਾਲ਼ ਘਿਰੀਆਂ ਹੋਈਆਂ ਸਨ ਜੋ ਕਮਿਊਨਿਸਟਾਂ ਦਾ ਸ਼ਿਕਾਰ ਕਰਦੇ, ਔਰਤਾਂ ਨੂੰ ਤਸੀਹੇ ਦਿੰਦੇ ਅਤੇ ਔਰਤ- ਮਰਦ, ਬੱਚੇ- ਬੁੱਢੇ ਕਿਸੇ ਨੂੰ ਵੀ ਬਖ਼ਸ਼ ਨਹੀਂ ਰਹੇ ਸਨ। ਯੂਕਰੇਨ ਦੀ ਪਾਰਟੀ ਦੀ ਆਗੂ ਜੱਥੇਬੰਦਕ ਕਾਮਰੇਡ ਹੋਪਨਰ ਉਨ੍ਹੀਂ

ਦਿਨਾਂ ਦੇ ਯੂਕਰੇਨ ਦੀ ਤਸਵੀਰ ਕੁੱਝ ਇੰਝ ਪੇਸ਼ ਕਰਦੀ ਹੈ:

"ਜਦੋਂ ਅਸੀਂ ਲਾਲ ਫ਼ੌਜ ਨਾਲ਼ ਯੂਕਰੇਨ ਮੁੜੇ, ਤਾਂ ਸਾਨੂੰ ਅਜਿਹਾ ਨਜ਼ਾਰਾ ਦੇਖਣ ਨੂੰ ਮਿਲ਼ਿਆ, ਜਿਸ ਨਾਲ਼ ਸਖ਼ਤ ਤੋਂ ਸਖ਼ਤ ਲੋਕਾਂ ਦਾ ਦਿਲ ਦਹਿਲ ਉੱਠਿਆ ਸੀ। ਸਰਦੀ ਵਿੱਚ ਨੰਗੇ ਪੈਰ, ਲੀਰਾਂ ਵਿੱਚ ਲਿਪਟੀਆਂ, ਬਦਹਾਲ ਕਮਿਊਨਿਸਟ ਔਰਤਾਂ ਦਾ ਝੁੰਡ, ਕਮਿਊਨਿਸਟਾਂ ਦੀਆਂ ਭੈਣਾਂ ਅਤੇ ਧੀਆਂ ਜਾਂ ਆਮ ਮਜ਼ਦੂਰ ਅਤੇ ਕਿਸਾਨ ਔਰਤਾਂ– ਇਹ ਸਾਰੀਆਂ ਸੋਵੀਅਤ ਜਾਂ ਪਾਰਟੀ ਜੱਥੇਬੰਦੀਆਂ ਵੱਲ ਵੱਧਦੀਆਂ ਜਾ ਰਹੀਆਂ ਸਨ।"

"ਕੋਈ ਵੀ ਸੋਚ ਸਕਦਾ ਸੀ ਕਿ ਉਨ੍ਹਾਂ ਦੇ ਤਸੀਹੇ ਰਾਜਨੀਤਕ ਕੰਮਾਂ ਵਿੱਚ ਰੁਕਾਵਟ ਬਣਨਗੇ, ਕਿ ਸਾਨੂੰ ਉਨ੍ਹਾਂ ਨੂੰ ਖਾਣਾ, ਕੱਪੜਾ ਅਤੇ ਸਿਰ ਲੁਕਾਉਣ ਦੀ ਜਗ੍ਹਾ ਵਗੈਰਾ ਹੀ ਦੇਣੀ ਚਾਹੀਦੀ ਹੈ, ਕਿ ਦੂਸਰੇ ਸਵਾਲਾਂ ਵਿੱਚ ਹੁਣ ਉਨ੍ਹਾਂ ਦੀ ਕੋਈ ਖਾਸ ਰੁਚੀ ਨਹੀਂ ਹੋਵੇਗੀ।..."

ਉਹ ਅੱਗੇ ਕਹਿੰਦੀ ਹੈ ਕੀ ਉਨ੍ਹਾਂ ਦੇ ਖਾਰਕੋਵ ਪਹੁੰਚਣ ਦੇ ਛੇ ਹਫ਼ਤੇ ਬਾਅਦ ਕਾਮਰੇਡ ਸਮੋਈਲੋਵਾ ਖਾਰਕੋਵ ਆਈ ਅਤੇ ਗ਼ੈਰ– ਪਾਰਟੀ ਔਰਤ ਸੰਮੇਲਨ ਬੁਲਾਇਆ। ਉੱਥੇ ਅਜਿਹੇ ਸ਼ੱਕੀ ਵੀ ਸਨ ਜਿਨ੍ਹਾਂ ਨੂੰ ਗਲਤਫਹਿਮੀ ਅਤੇ ਦੁਸ਼ਮਣਾ ਨਾਲ਼ ਸਾਹਮਣਾ ਹੋਣ ਦਾ ਸ਼ੱਕ ਸਤਾ ਰਿਹਾ ਸੀ।

"ਪਰ ਪਹਿਲੇ ਹੀ ਸੈਸ਼ਨ ਨੇ," ਕਾਮਰੇਡ ਹੋਪਨਰ ਕਹਿੰਦੀ ਹੈ, "ਸਾਬਿਤ ਕਰ ਦਿੱਤਾ ਕਿ ਅਸੀਂ ਕਿੰਨਾ ਗਲਤ ਸਮਝ ਰਹੇ ਸੀ। ਸਵਾਗਤੀ ਅਤੇ ਸ਼ੁਰੂਆਤੀ ਭਾਸ਼ਣਾਂ ਨੇ ਸੋਵੀਅਤ ਸੱਤ੍ਹਾ ਅਤੇ ਕਮਿਊਨਿਸਟ ਪਾਰਟੀ ਵਿੱਚ ਗ਼ੈਰ– ਪਾਰਟੀ ਔਰਤਾਂ ਦੀ ਸੰਪੂਰਨ ਆਸਥਾ ਨੂੰ ਪ੍ਰਗਟ ਕਰ ਦਿੱਤਾ। ਬਾਅਦ ਵਿੱਚ, ਸੰਮੇਲਨ ਦੌਰਾਨ ਜਦੋਂ ਉਸ ਨੇ ਉਨ੍ਹਾਂ ਜ਼ੁਲਮਾਂ ਬਾਰੇ ਦੱਸਣਾ ਸ਼ੁਰੂ ਕੀਤਾ ਜੋ ਉਨ੍ਹਾਂ ਨੂੰ ਝੱਲਣੇ ਪਏ ਸਨ ਤਾਂ ਇਹ ਸਪੱਸ਼ਟ ਹੋ ਗਿਆ ਕਿ ਇਹ ਜਮਾਤੀ ਚੇਤਨਾ ਉਨ੍ਹਾਂ ਕੌੜੇ ਸਬਕਾਂ ਦਾ ਨਤੀਜਾ ਸੀ। ਭੈੜੇ ਸੁਪਨੇ ਦੇ ਉਨ੍ਹਾਂ ਤਸੀਹੇ ਭਰੇ ਸਾਲਾਂ ਨੇ ਹਰ ਕਿਰਤੀ ਦੇ ਦਿਲ ਵਿੱਚ ਇਸ ਚੇਤਨਾ ਦੀ ਲੋਅ ਜਗਾ ਦਿੱਤੀ ਸੀ। ਬਿਨਾ ਕਿਸੇ ਸ਼ਿਕਾਇਤ ਦੇ ਅਤੇ ਇਸੇ ਦ੍ਰਿੜਤਾ ਨਾਲ਼ ਉਨ੍ਹਾਂ ਨੇ ਸਫ਼ੈਦ ਦਹਿਸ਼ਤ ਦੀ ਗੱਲ ਕੀਤੀ। ਇੱਕ ਦਾ ਭਰਾ ਫਾਂਸੀ 'ਤੇ ਟੰਗ ਦਿੱਤਾ ਗਿਆ ਸੀ, ਦੂਸਰੇ ਦੇ ਪਤੀ ਨੂੰ ਗੋਲ਼ੀ ਮਾਰ ਦਿੱਤੀ ਗਈ ਸੀ, ਤੀਸਰੀ ਦਾ ਪੁੱਤ ਉਸਦੀਆਂ ਅੱਖਾਂ ਸਾਹਮਣੇ ਵੱਢ ਦਿੱਤਾ ਗਿਆ ਸੀ। ਉਨ੍ਹਾਂ ਪਰਿਵਾਰਾਂ ਨੂੰ ਕੋੜੇ ਮਾਰੇ ਗਏ ਅਤੇ ਛੜਾਂ ਨਾਲ਼ ਕੁੱਟਿਆ ਗਿਆ, ਜਿਨ੍ਹਾਂ 'ਤੇ ਕਮਿਊਨਿਸਟਾਂ ਨਾਲ਼ ਸਬੰਧ ਹੋਣ ਦਾ ਸ਼ੱਕ ਸੀ। ਕਈ ਨੁਮਾਇੰਦਿਆਂ ਦੇ ਸਰੀਰ 'ਤੇ ਕੁੱਟ ਦੇ ਨਿਸ਼ਾਨ ਅਜੇ ਤੱਕ ਮੌਜੂਦ ਸਨ– ਉਨ੍ਹਾਂ ਦੇ ਸਿਰ, ਹੱਥਾਂ ਅਤੇ ਪੈਰਾਂ 'ਤੇ ਸੱਟਾਂ ਸਨ।"

ਸੰਮੇਲਨ ਦੇ ਬਾਅਦ ਆਮ ਲੋਕਾਂ 'ਚ ਘਣੇ ਕੰਮਾਂ ਦੀ ਸ਼ੁਰੂਆਤ ਹੋਈ। ਸੈਂਕੜਿਆਂ ਦੀ ਗਿਣਤੀ ਵਿੱਚ ਗ਼ੈਰ– ਪਾਰਟੀ ਮਜ਼ਦੂਰ ਔਰਤਾਂ 'ਵਰਕਰਜ਼ ਐਂਡ ਪੀਜ਼ੇਂਟਸ ਇੰਸਪੈਕਸ਼ਨ' ਨਾਲ਼, ਸਿੱਖਿਆ ਵਿਭਾਗਾਂ ਨਾਲ਼ ਅਤੇ ਸਿਹਤ ਸਬੰਧੀ ਵਿਭਾਗਾਂ ਨਾਲ਼ ਜੁੜੀਆਂ। ਸਭਾਵਾਂ, ਲੈਕਚਰ ਰੂਮ ਅਤੇ ਪਾਰਟੀ ਸਕੂਲ ਔਰਤਾਂ ਨਾਲ਼ ਤੁੰਨੇ ਹੁੰਦੇ ਸਨ। "ਸੋਵੀਅਤਾਂ ਦੀਆਂ ਚੋਣਾਂ ਵਿੱਚ," ਕਾਮਰੇਡ ਹੋਪਨਰ ਲਿਖਦੀ ਹੈ, "ਜਦ ਮੈਨਸ਼ਵਿਕ ਅਤੇ ਅੱਤ ਕੌਮਵਾਦੀ ਉਮੀਦ

ਕਰ ਰਹੇ ਸਨ ਕਿ ਅਕਾਲ ਕਰਕੇ ਸੋਵੀਅਤ ਸਰਕਾਰ ਦਾ ਪਤਣ ਹੋ ਜਾਵੇਗਾ ਅਤੇ ਜਦੋਂ ਉਹ ਆਪਣੇ ਕੂੜ- ਪ੍ਰਚਾਰ ਵਿੱਚ ਇਸ ਅਕਾਲ ਲਈ ਕਮਿਊਨਿਸਟਾਂ ਨੂੰ ਜਿੰਮੇਵਾਰ ਠਹਿਰਾ ਰਹੇ ਸਨ, ਉਸ ਵੇਲ਼ੇ ਮਜ਼ਦੂਰ ਔਰਤਾਂ, ਲਾਲ ਫੌਜ ਨਾਲ਼ ਜੁੜੀਆਂ ਔਰਤਾਂ, ਜੋ ਸਾਡੇ ਅਰਥਚਾਰੇ ਦੀ ਅਚਾਨਕ ਗਿਰਾਵਟ ਦੀ ਮਾਰ ਸਭ ਤੋਂ ਜ਼ਿਆਦਾ ਝੱਲ ਰਹੀਆਂ ਸਨ, ਕਮਿਊਨਿਸਟ ਪਾਰਟੀ ਦਾ ਇੱਕ ਮਜ਼ਬੂਤ ਕਿਲ੍ਹਾ ਸਾਬਿਤ ਹੋਈਆਂ ਅਤੇ ਇਸਦਾ ਸਿਹਰਾ ਉਨ੍ਹਾਂ ਨੂੰ ਹੀ ਜਾਂਦਾ ਹੈ ਕਿ ਸਾਡੀਆਂ ਸੋਵੀਅਤਾਂ ਕਮਿਊਨਿਸਟ ਹਨ।”

ਅੰਤ ਵਿੱਚ, ਵੋਲਗਾ ਦੇ ਗ਼ੈਰ- ਪਾਰਟੀ ਸੰਮੇਲਨ ਨੂੰ ਲਓ, ਜਿੱਥੇ 1920 ਵਿੱਚ ਸਭ ਤੋਂ ਭੱਖਦਾ ਅਤੇ ਸਭ ਤੋਂ ਮਹੱਤਵਪੂਰਨ ਸਵਾਲ ਅਨਾਜ ਦੇ ਕੋਟੇ ਦਾ ਸੀ। ਸੋਕੇ ਦੀ ਸੰਭਾਵਨਾ ਨੇੜੇ ਲੱਗ ਰਹੀ ਸੀ ਅਤੇ ਕੁਲਕਾਂ ਨੇ ਆਪਣਾ ਅਨਾਜ ਦਬਾ ਰੱਖਿਆ ਸੀ। ਸਮੋਈਲੋਵਾ ਨੇ 1920 ਵਿੱਚ ਸਰਾਤੋਵ ਵਿੱਚ ਗ਼ੈਰ- ਪਾਰਟੀ ਮਜ਼ਦੂਰ ਸੰਮੇਲਨ ਬੁਲਾਇਆ ਅਤੇ ਇਸ ਵਿੱਚ ਆਪਣੀ ਯੋਗ ਰਹਿਨੁਮਾਈ ਦੇ ਦਮ ’ਤੇ ਉਹ ਮਜ਼ਦੂਰ ਔਰਤਾਂ ਨਾਲ਼ ਸਵੈਇੱਛਾ ਨਾਲ ਤਿੰਨ ਸੌ ਪੰਜ੍ਹਾ ਔਰਤਾਂ ਦੇ ਪਿੰਡ ਜਾਣ ਅਤੇ ਪੈਦਾਵਾਰ ਦੀ ਜਾਂਚ ਕਰਨ ਵਾਸਤੇ ਉਨ੍ਹਾਂ ਨੂੰ ਸਪਲਾਈ ਦਸਤੇ ਭੇਜਣ ਦੇ ਪੱਖ ਵਿੱਚ ਵੋਟ ਦਿਵਾਉਣ ਵਿੱਚ ਕਾਮਯਾਬ ਰਹੀ। “ਕਿਉਂਕਿ ਕੁਲਕ ਅਕਾਲ ਦੇ ਹੱਡਲ ਹੱਥਾਂ ਦੁਆਰਾ ਨਵਜੰਮੀ ਸੋਵੀਅਤ ਸੱਤ੍ਹਾ ਦਾ ਗਲ਼ਾ ਘੁਟਣਾ ਚਾਹੁੰਦੇ ਹਨ।” ਇੱਕ ਸੌ ਮਜ਼ਦੂਰ ਔਰਤਾਂ ਪੱਕੇ ਰੂਪ ’ਚ ਪਿੰਡਾਂ ਵਿੱਚ ਕੰਮ ਕਰਨ ਚਲੀਆਂ ਗਈਆਂ। ਸਮੋਈਲੋਵਾ ਨੇ ਅਖ਼ਬਾਰਾਂ ਵਿੱਚ ਇਸਦੀਆਂ ਝਲਕਾਂ ਬਾਰੇ ਲਿਖਿਆ, ਕੇਂਦਰੀ ਕਮੇਟੀ ਅਤੇ ਸੋਵੀਅਤ ਸੰਘ ਦੀ ਕਮਿਊਨਿਸਟ ਪਾਰਟੀ ਦੇ ਔਰਤ ਵਿਭਾਗ ਨੂੰ ਇਸਦੀ ਸੂਚਨਾ ਦਿੱਤੀ ਅਤੇ ਆਪਣੇ ਪਰਚਿਆਂ ਵਿੱਚ ਇਸ ਸਬੰਧ ਵਿੱਚ ਲਿਖਿਆ। ਉਹ ਸਰਾਤੋਵ ਦੀ ਔਰਤਾਂ ਦੁਆਰਾ ਦਿਖਾਈ ਇਸ ਪਹਿਲਕਦਮੀ ਦਾ ਹੋਰ ਵਿਆਪਕ ਪ੍ਰਚਾਰ ਕਰਨਾ ਚਾਹੁੰਦੀ ਸੀ, ਤਾਂਕਿ ਦੂਸਰੇ ਕਸਬਿਆਂ ਦੀਆਂ ਮਜ਼ਦੂਰ ਔਰਤਾਂ ਉਨ੍ਹਾਂ ਦੇ ਉਦਾਹਰਣ ’ਤੇ ਅਮਲ ਕਰ ਸਕਣ।

ਸਰਾਤੋਵ ਸੰਮੇਲਨ ਦੇ ਬਾਅਦ ਸਮੋਈਲੋਵਾ ਨੇ ਪਾਰਟੀ ਦੇ ਸਾਰੇ ਸਰਗਰਮ ਕਾਰਕੁੰਨਾਂ ਨੂੰ ਇਕੱਠੇ ਕੀਤਾ ਅਤੇ ਸੰਮੇਲਨ ਦੇ ਫੈਸਲਿਆਂ ਨੂੰ ਕਿਵੇਂ ਅਮਲ ਵਿੱਚ ਲਿਆਦਾਂ ਜਾਵੇ- ਇਸ ’ਤੇ ਉਨ੍ਹਾਂ ਨਾਲ਼ ਵਿਸਤਾਰ ’ਚ ਚਰਚਾ ਕੀਤੀ, ਕਿਉਂਕਿ ਉਨ੍ਹਾਂ ਨੂੰ ਪੂਰੇ ਤੌਰ ’ਤੇ ਅਹਿਸਾਸ ਸੀ ਕਿ ਜਿਨ੍ਹਾਂ ਔਰਤ ਨੁਮਾਇੰਦਿਆਂ ਨੂੰ ਸਪਲਾਈ ਕੰਮਾਂ ਵਿੱਚ ਮੱਦਦ ਲਈ ਸੰਮੇਲਨ ਭੇਜ ਰਿਹਾ ਹੈ, ਉਨ੍ਹਾਂ ਦੇ ਕੰਮਾਂ ਦੇ ਇਰਦ- ਗਿਰਦ ਜਮਾਤੀ ਸੰਘਰਸ਼ ਜੱਥੇਬੰਦ ਹੋ ਸਕੇਗਾ।

ਕਈ ਲੜੀਵਾਰ ਗ਼ੈਰ- ਪਾਰਟੀ ਸੰਮੇਲਨਾਂ ਦੇ ਅਯੋਜਨ ਦੇ ਬਾਅਦ ਸਮੋਈਲੋਵਾ ਇਸ ਨਤੀਜੇ ’ਤੇ ਪਹੁੰਚੀ ਕਿ ਔਰਤਾਂ ਦਰਮਿਆਨ ਪਾਰਟੀ ਕੰਮ ਜਾਰੀ ਰੱਖਣ ਦਾ ਸਭ ਤੋਂ ਵਧੀਆ ਤਰੀਕਾ ਇਹੀ ਹੈ। ਉਸਨੇ ਲਿਖਿਆ:

“ਗ਼ੈਰ-ਪਾਰਟੀ ਸੰਮੇਲਨ ਕਮਿਊਨਿਜ਼ਮ ਦੇ ਲੋਕ- ਸਕੂਲ ਅਤੇ ਇੱਕ ਅਜਿਹੀ ਰਾਖਵੀਂ ਫੌਜ ਹਨ, ਜਿੱਥੋਂ ਨਵੇਂ ਜੀਵਨ ਦੀ ਉਸਾਰੀ ਲਈ ਅਸੀਂ ਕਾਰਕੁੰਨਾਂ ਦੀ ਫੌਜ ਕੱਢ ਸਕਦੇ ਹਾਂ। ਸੰਮੇਲਨਾਂ ਵਿੱਚ ਆਉਣ ਵਾਲ਼ੇ ਨੁਮਾਇੰਦੇ ਆਪਣੇ ਆਗੂ ਕਾਮਰੇਡਾਂ ਦੇ ਅਨੁਭਵ

ਨੂੰ ਪਿਛੜੇ ਜਿਲ੍ਹਿਆਂ ਤੱਕ ਲੈ ਜਾਂਦੇ ਹਨ।"

ਉਸ ਨੇ ਅਜਿਹੇ ਜੱਥੇਬੰਦਕ ਰੂਪ ਵਿਕਸਿਤ ਕਰਨ ਦੇ ਨਜ਼ਰੀਏ ਨਾਲ਼, ਜੋ ਕਮਿਊਨਿਜ਼ਮ ਦੇ ਟੀਚੇ ਲਈ ਪਿਛੜੇ ਲੋਕਾਂ ਨੂੰ ਰਾਜਨੀਤਕ ਜੀਵਨ ਵਿੱਚ ਖਿੱਚ ਸਕਣ, ਹਰ ਸੰਮੇਲਨ ਦਾ ਵਿਸ਼ੇਸ਼ ਰੂਪ ਨਾਲ਼ ਅਧਿਐਨ ਕੀਤਾ। ਨਾਲ਼ ਹੀ, ਇਨ੍ਹਾਂ ਸੰਮੇਲਨਾਂ ਨੇ ਉਨ੍ਹਾਂ ਨੂੰ ਇਹ ਦੇਖਣ ਦਾ ਮੌਕਾ ਦਿੱਤਾ ਕਿ ਉਸ ਦੇ ਭਾਸ਼ਣਾਂ, ਉਸ ਦੇ ਪਰਚਿਆਂ, ਅਖ਼ਬਾਰਾਂ ਅਤੇ ਮੈਗਜ਼ੀਨਾਂ ਵਿੱਚ ਲਿਖੇ ਉਸ ਦੇ ਲੇਖਾਂ ਨੂੰ ਆਮ ਲੋਕਾਂ ਨੇ ਕਿਸ ਰੂਪ ਵਿੱਚ ਲਿਆ ਹੈ। ਅਲੋਚਨਾਵਾਂ ਤੋਂ ਬਿਨਾ ਡਰੇ ਉਹ ਲਗਾਤਾਰ ਉਨ੍ਹਾਂ ਨੁਕਤਿਆਂ ਨੂੰ ਸਪੱਸ਼ਟ ਕਰਦੀ ਰਹੀ, ਜਿੱਥੋਂ ਲੋਕਾਂ ਨੇ ਉਸ ਦੇ ਸਹੀ ਉਦੇਸ਼ਾਂ ਨੂੰ ਸਮਝਿਆ ਨਹੀਂ ਸੀ। ਜਿਹੜੇ ਦੂਸਰੇ ਤਰ੍ਹਾਂ ਦੇ ਕੰਮ ਨੂੰ ਸਮੋਈਲੋਵਾ ਕਾਫ਼ੀ ਮਹੱਤਵ ਦਿੰਦੀ ਸੀ, ਉਹ ਸੀ ਅਖਬਾਰਾਂ ਵਿੱਚ "ਮਜ਼ਦੂਰ ਔਰਤਾਂ ਦਾ ਪੰਨਾ"। ਅਜੇਹੇ ਪੰਨੇ ਆਪਣੇ ਜਨਮ ਲਈ ਉਸੇ ਦੇ ਰਿਣੀ ਹਨ। ਉਹ ਪਹਿਲੀ ਵਿਅਕਤੀ ਸੀ ਜਿਸ ਨੇ 1918 ਵਿੱਚ 'ਲੈਨਿਨਗਰਾਦ ਪ੍ਰਾਵਦਾ' ਵਿੱਚ "ਮਜ਼ਦੂਰ ਔਰਤਾਂ ਦੇ ਪੰਨੇ" ਲਈ ਜਗ੍ਹਾ ਕੱਢਵਾਈ ਸੀ ਅਤੇ ਉਸਨੂੰ ਇਸ ਢੰਗ ਨਾਲ਼ ਜੱਥੇਬੰਦ ਕੀਤਾ ਸੀ ਕਿ "ਉਹ ਪੰਨਾ" ਪਾਰਟੀ ਦੇ ਹੋਰ ਅਖ਼ਬਾਰਾਂ ਲਈ ਨਮੂਨਾ ਬਣ ਗਿਆ। ਪਰ ਇਹੀ ਇੱਕੋ–ਇੱਕ ਮੁੱਲਵਾਨ ਵਿਚਾਰ ਨਹੀਂ ਸੀ, ਜਿਸ ਨਾਲ਼ ਸਮੋਈਲੋਵਾ ਨੇ ਇਸ ਕੰਮ ਵਿੱਚ ਯੋਗਦਾਨ ਕੀਤਾ ਸੀ। ਉਸ ਇਸ "ਪੰਨੇ" ਨੂੰ ਮਜ਼ਦੂਰ ਔਰਤਾਂ ਦੇ ਪਿਛੜੇ ਤਬਕਿਆਂ ਦਰਮਿਆਨ ਪ੍ਰਯੋਗ ਵਿੱਚ ਆਉਣ ਵਾਲ਼ੀ ਵਿਸ਼ੇਸ਼ ਪੱਧਤੀ ਦੇ ਰੂਪ ਵਿੱਚ ਦੇਖਦੀ ਸੀ, ਮਜ਼ਦੂਰ ਔਰਤਾਂ ਨੂੰ ਸਰਗਰਮ ਬਣਾਉਣ ਦੇ ਉਪਾਅ ਦੇ ਰੂਪ ਵਿੱਚ ਦੇਖਦੀ ਸੀ।

"ਔਰਤਾਂ ਦਾ ਪੰਨਾ" ਪੁਰਾਣੀ ਮੈਗਜ਼ੀਨ **ਵੂਮਨ ਵਰਕਰ** ਵਾਂਗ ਸਰਵਉੱਤਮ ਤੌਰ 'ਤੇ ਇੱਕ ਅਜਿਹੀ ਜਗ੍ਹਾ ਸੀ, ਜਿੱਥੇ ਮਜ਼ਦੂਰ ਔਰਤਾਂ ਖੁਦ ਨੂੰ ਪ੍ਰਗਟਾਅ ਸਕਦੀਆਂ ਸਨ, ਆਪਣੇ ਕਾਰਕੁੰਨ– ਬਲਾਂ ਦੀ ਸਮੀਖਿਆ ਕਰ ਸਕਦੀਆਂ ਸੀ ਅਤੇ ਆਪਣੇ ਕੰਮਾਂ ਨੂੰ ਪਛਾਣ ਸਕਦੀਆਂ ਸਨ। ਉਹ ਔਰਤ ਵਿਭਾਗ ਦੇ ਪ੍ਰੈੱਸ ਨੂੰ "ਮਜ਼ਦੂਰ ਅਤੇ ਕਿਸਾਨ ਔਰਤਾਂ" ਲਈ ਪ੍ਰੈੱਸ ਦੇ ਅੰਗ ਦੇ ਰੂਪ ਵਿੱਚ ਨਹੀਂ, ਸਗੋਂ ਖੁਦ ਕਿਰਤੀ ਲੋਕਾਂ ਦੇ ਆਪਣੇ ਅਖ਼ਬਾਰ ਦੇ ਰੂਪ ਵਿੱਚ ਦੇਖਦੀਆਂ ਸਨ। ਉਹ ਔਰਤ ਮਜ਼ਦੂਰਾਂ ਨੂੰ ਲਗਾਤਾਰ ਕਹਿੰਦੀਆਂ ਕਿ "ਇਹ ਤੁਹਾਡਾ ਆਪਣਾ ਅਖ਼ਬਾਰ ਹੈ, ਇਸ ਨਾਲ਼ ਤੁਸੀਂ ਖ਼ੁਦ ਦੀ ਰਾਏ ਪ੍ਰਗਟ ਕਰ ਸਕਦੀਆਂ ਹੋ।"

ਕਾਮਰੇਡ ਸਮੋਈਲੋਵਾ ਔਰਤ ਨੁਮਾਇੰਦਿਆਂ ਦੀਆਂ ਮੀਟਿੰਗਾਂ ਨੂੰ ਵੀ ਕਾਫ਼ੀ ਮਹੱਤਵ ਦਿੰਦੀ ਸੀ। ਸਮੁੱਚੇ ਸੋਵੀਅਤ ਸੰਘ ਵਿੱਚ ਪ੍ਰਤੀਨਿਧ ਮੰਡਲਾਂ ਦੀਆਂ ਮੀਟਿੰਗਾਂ ਨੂੰ ਔਰਤਾਂ ਦੇ ਕੰਮਾਂ ਦਾ ਸਭ ਤੋਂ ਜ਼ਿਕਰਯੋਗ ਰੂਪ ਮੰਨਿਆ ਜਾਂਦਾ ਹੈ। ਸੀਪੀਐੱਸਯੂ ਦੀ ਤੇਰ੍ਹਵੀਂ ਕਾਂਗਰਸ ਵਿੱਚ ਪਾਰਟੀ ਦੇ ਨੇਤਾ ਕਾਮਰੇਡ ਸਤਾਲਿਨ ਨੇ ਉਨ੍ਹਾਂ ਦੇ ਮਹੱਤਵ ਦਾ ਜ਼ਿਕਰ ਕਰਦੇ ਹੋਏ ਉਨ੍ਹਾਂ ਨੂੰ ਪਾਰਟੀ ਅਤੇ ਔਰਤ ਭਾਈਚਾਰੇ ਦਰਮਿਆਨ "ਕੰਨਵੇਅਰ ਬੈਲਟ" ਕਿਹਾ ਸੀ। ਇਸ ਤਰ੍ਹਾਂ ਦੇ ਕੰਮਾਂ ਵਿੱਚ ਸਮੋਈਲੋਵਾ ਨੇ ਕਈ ਨਵੀਂਆਂ ਗੱਲਾਂ ਦੀ ਸ਼ੁਰੂਆਤ ਕੀਤੀ। ਉਸ ਨੇ ਇਸ ਦੀਆਂ ਜੱਥੇਬੰਦਕ ਸਿੱਖਿਆਤਮਕ ਸੰਭਾਵਨਾਵਾਂ ਦਾ ਅਧਿਐਨ ਕੀਤਾ ਅਤੇ ਇਸ ਨੂੰ ਪੂਰੀ ਡੂੰਘਾਈ ਨਾਲ਼ ਲਿਆ।

ਸਮੋਈਲੋਵਾ ਨੇ ਪਿੰਡਾਂ ਵਿੱਚ ਡੈਲੀਗੇਟਾਂ, ਕਿਸਾਨ ਔਰਤਾਂ ਦੇ ਡੈਲੀਗੇਟਾਂ ਦੀਆਂ ਮੀਟਿੰਗਾਂ ਨੂੰ ਜੱਥੇਬੰਦ ਕਰਨ ’ਤੇ ਵਿਸ਼ੇਸ਼ ਰੂਪ ਨਾਲ਼ ਸਖ਼ਤ ਮਿਹਨਤ ਕੀਤੀ। ਉਸ ਵੇਲ਼ੇ ਇਹ ਕੰਮ ਅਜੇ ਬਸ ਵਜੂਦ ਵਿੱਚ ਆਇਆ ਹੀ ਸੀ ਅਤੇ ਇਸਦੇ ਚੰਗੀ ਤਰ੍ਹਾਂ ਨਾਲ਼ ਜੱਥੇਬੰਦ ਹੋਣ ਦੀ ਸ਼ੁਰੂਆਤ ਹੀ ਹੋਈ ਸੀ, ਪਰ ਇਸਦਾ ਸਾਰਾ ਜੱਥੇਬੰਦਕ ਸਰੂਪ- ਇਸਦੇ ਕੰਮ, ਨਿਯਮ, ਦਿਸ਼ਾ- ਨਿਰਦੇਸ਼ ਸਭ ਕੁੱਝ ਸਮੋਈਲੋਵਾ ਨੇ ਤੈਅ ਕੀਤੇ ਸਨ ਅਤੇ ਸੂਬਾਈ ਔਰਤ ਵਿਭਾਗਾਂ ਦੇ ਪ੍ਰਮੁੱਖਾਂ ਦੇ ਤੀਸਰੇ ਸੰਮੇਲਨ ਵਿੱਚ ਉਨ੍ਹਾਂ ਨੂੰ ਪ੍ਰਗਟਾਇਆ ਗਿਆ ਸੀ- ਇਹ ਇੱਕ ਤਰ੍ਹਾਂ ਨਾਲ਼ ਵਿਧਾਨਕ ਸੰਸਥਾ ਦਾ ਸੰਮੇਲਨ ਸੀ, ਜਿਸਨੂੰ ਪਾਰਟੀ ਨੇ ਮਜ਼ਦੂਰ ਜਮਾਤ ਦੇ ਔਰਤ ਤਬਕੇ ਦਰਮਿਆਨ ਜਿੰਮੇਵਾਰੀ ਦੇ ਕੰਮਾਂ ਦੀ ਜਿੰਮੇਵਾਰੀ ਸੌਂਪੀ ਸੀ।

ਜੱਥੇਬੰਦੀ ਦੇ ਸਵਾਲਾਂ ’ਤੇ ਸਮੋਈਲੋਵਾ ਹੀ ਰਿਪੋਰਟ ਤਿਆਰ ਕਰਦੀ ਅਤੇ ਉਸ ’ਤੇ ਕੰਮ ਕਰਦੀ ਸੀ। ਪਾਰਟੀ ਦੀ ਕੇਂਦਰੀ ਕਮੇਟੀ ਦੇ ਸੰਯੋਜਨ ਬਿਊਰੋ ਦੇ ਮਾਧਿਅਮ ਤੋਂ ਜਦੋਂ ਵੀ ਔਰਤ ਵਿਭਾਗ ਨਾਲ਼ ਸਬੰਧਿਤ ਕੋਈ ਮਾਮਲਾ ਚੁੱਕਣ ਦੀ ਜ਼ਰੂਰਤ ਹੁੰਦੀ ਉਦੋਂ ਹਮੇਸ਼ਾਂ ਕਾਮਰੇਡ ਸਮੋਈਲੋਵਾ ਨੂੰ ਹੀ ਇਹ ਕੰਮ ਸੌਂਪਿਆ ਜਾਂਦਾ। ਕੇਵਲ ਉਸਦੀ ਹਾਜ਼ਰੀ ਹੀ ਆਮ ਤੌਰ ’ਤੇ ਕਿਸੇ ਵਿਵਾਦ ਭਰੇ ਸਵਾਲ ਦੇ ਹੱਲ ਨੂੰ ਆਸਾਨ ਬਣਾ ਦਿੰਦੀ।

ਕਾਮਰੇਡ ਸਮੋਈਲੋਵਾ ਦੀ ਪਹਿਲ ’ਤੇ ਪਾਰਟੀ ਦੀ ਨੌਵੀਂ ਕਾਂਗਰਸ ਵਿੱਚ ਇੱਕ ਪ੍ਰਸਤਾਵ ਨੂੰ ਮੰਜ਼ੂਰੀ ਦਿੱਤੀ ਗਈ ਸੀ, ਜਿਸ ਨੇ ਔਰਤ ਸਬੰਧੀ ਵਿਭਾਗਾਂ ਦੀ ਅਤੇ ਔਰਤਾਂ ਦਰਮਿਆਨ ਕੰਮ ਨੂੰ ਤੇਜ਼ ਕਰਨ ਦੀ ਲੋੜ ਨੂੰ ਇੱਕ ਵਾਰ ਫ਼ਿਰ ਤੋਂ ਪੁਸ਼ਟ ਕੀਤਾ।

ਸਮੋਈਲੋਵਾ ਨੇ ਔਰਤ ਸਬੰਧੀ ਵਿਭਾਗਾਂ ਨੂੰ ਆਗੂ ਕਾਰਕੁੰਨਾਂ ਨੂੰ ਟ੍ਰੇਨਿੰਗ ਦੇਣ ਵਿੱਚ, ਖਾਸ ਕਰਕੇ ਬਸਤੀਆਂ ਦੇ ਔਰਤ ਵਿਭਾਗਾਂ ਦੀਆਂ ਜੱਥੇਬੰਦਕਾਂ ਨੂੰ ਟ੍ਰੇਨਿੰਗ ਦੇਣ ਵਿੱਚ ਕਾਫ਼ੀ ਮਿਹਨਤ ਕੀਤੀ। ਉਸਨੇ ਮਜ਼ਦੂਰ ਅਬਾਦੀ ਵਿੱਚੋਂ ਜਵਾਨ ਪ੍ਰਤਿਭਾਵਾਂ ਨੂੰ ਲੱਭਣ, ਮਜ਼ਦੂਰ ਅਤੇ ਕਿਸਾਨ ਔਰਤਾਂ ਦੇ ਮਨ ਵਿੱਚ ਖੁਦ ਆਪਣੀਆਂ ਯੋਗਤਾਵਾਂ ਲਈ ਵਿਸ਼ਵਾਸ਼ ਜਗਾਉਣ, ਉਨ੍ਹਾਂ ਨੂੰ ਕੰਮ ਦਾ ਤਰੀਕਾ ਸਿਖਾਉਣ, ਸੂਰਬੀਰਾਂ ਅਤੇ ਨਵੇਂ ਸਮਾਜ ਦੇ ਉਸਰੱਈਆਂ ਦੇ ਰੂਪ ਵਿੱਚ ਉਨ੍ਹਾਂ ਨੂੰ ਟ੍ਰੇਂਡ ਕਰਨ ਵਿੱਚ ਵਿਲੱਖਣ ਯੋਗਤਾ ਦਾ ਸਬੂਤ ਦਿੱਤਾ। ਅਜਿਹੀ ਪ੍ਰਤਿਭਾ ਥੋੜ੍ਹੇ ਹੀ ਲੋਕਾਂ ਵਿੱਚ ਹੁੰਦੀ ਹੈ। ਸਮੋਈਲੋਵਾ ਦੇ ਅਨੇਕ ਵਿਦਿਆਰਥੀ (ਔਰਤ ਅਤੇ ਮਰਦ ਦੋਨੋਂ) ਰੂਸ ਵਿੱਚ ਚਾਰੇ ਪਾਸੇ ਫੈਲ਼ੇ ਹੋਏ ਹਨ ਅਤੇ ਮਹੱਤਵਪੂਰਨ ਕੰਮਾਂ ਨੂੰ ਨੇਪਰੇ ਚਾੜ੍ਹ ਰਹੇ ਹਨ।

ਸਮੋਈਲੋਵਾ ਨੂੰ ਕੁਦਰਤ ਦਾ ਇੱਕ ਹੋਰ ਵਰਦਾਨ ਪ੍ਰਾਪਤ ਸੀ ਭਾਵ ਉਸ ਵਿੱਚ ਅਦਭੁੱਤ ਰੂਪ ਤੋਂ ਸਹਿਜ, ਸਪੱਸ਼ਟ ਅਤੇ ਸਿੱਧੇ- ਸਾਦੇ ਲੋਕਪ੍ਰਿਅ ਪਰਚੇ ਲਿਖਣ ਦੀ ਯੋਗਤਾ ਸੀ। ਔਰਤ ਮਜ਼ਦੂਰਾਂ ਅਤੇ ਕਿਸਾਨਾਂ ਲਈ ਲਿਖੇ ਗਏ ਇਹ ਪਰਚੇ, ‘**ਕਮਿਊਨਿਸਟ ਵੂਮਨ**’ ਅਤੇ **ਵੂਮਨ ਵਰਕਰ** ਦੇ “ਔਰਤਾਂ ਦੇ ਪੰਨਿਆਂ” ਵਿੱਚ ਉਸਦੇ ਲੇਖਾਂ ਵਾਂਗ ਹੀ, ਲੋਕਾਂ ਲਈ ਲੇਖਣ ਦੇ ਬਿਹਤਰੀਨ ਨਮੂਨੇ ਹਨ। ਉਹ ਦ੍ਰਿੜ ਕਮਿਊਨਿਸਟ ਨਜ਼ਰੀਏ ਦੇ ਨਾਲ਼- ਨਾਲ਼ ਸਰਲਤਾ ਨਾਲ਼ ਪੇਸ਼ ਆਉਣਾ ਅਤੇ ਲੋਕਾਂ ਦੇ ਜੀਵਨ ਦੇ ਕਰੀਬ ਦੀਆਂ ਸਾਧਾਰਨ ਘਟਨਾਵਾਂ ਨੂੰ ਲੈ ਕੇ ਉਹਨਾਂ ਤੋਂ ਉਨ੍ਹਾਂ ਅਹਿਮ ਮੁੱਦਿਆਂ ਦੇ ਰੂਪ ਵਿੱਚ ਨਤੀਜਾ ਕੱਢਣਾ ਜਾਣਦੀ ਸੀ ਜੋ

ਮਜ਼ਦੂਰ ਜਮਾਤ ਨੂੰ ਉਸਦੇ ਸੰਘਰਸ਼ ਵਿੱਚ ਚਣੌਤੀ ਦੇ ਰਹੇ ਸਨ। ਉਸਨੂੰ ਅਲੰਕਰਿਤ ਅਤੇ ਲੱਛੇਦਾਰ ਜੁਮਲੇ ਪਸੰਦ ਨਹੀਂ ਸਨ। ਉਸਦੀ ਸ਼ੈਲੀ ਸਰਲ ਅਤੇ ਉਸਦੇ ਪਾਠਕਾਂ ਦੇ ਅਨੁਰੂਪ ਹੁੰਦੀ ਸੀ। ਉਹ ਈਮਾਨਦਾਰੀ ਅਤੇ ਗਰਮਜੋਸ਼ੀ ਨਾਲ਼ ਸਦਾ ਵਿਸ਼ੇ ਦੇ ਅਨੁਸਾਰ ਬੋਲਦੀ ਸੀ। ਸਮੋਈਲੋਵਾ ਦੁਆਰਾ ਟ੍ਰੇਂਡ ਕਾਰਕੁੰਨਾਂ ਨੇ ਉਸਦੇ ਪਰਚਿਆਂ ਤੋਂ ਰਿਪੋਰਟਾਂ ਤਿਆਰ ਕਰਨਾ ਅਤੇ ਉਨ੍ਹਾਂ ਔਖੀਆਂ ਹਾਲਤਾਂ ਵਿੱਚ, ਜਿਨ੍ਹਾਂ ਵਿੱਚੋਂ ਇਹ ਪੇਂਡੂ ਜੱਥੇਬੰਦਕ ਖ਼ੁਦ ਨੂੰ ਉਲਝਿਆ ਹੋਇਆ ਦੇਖਦੇ ਸਨ, ਹੱਲ ਕੱਢੂ ਗੱਲਾਂਬਾਤਾਂ ਅਯੋਜਿਤ ਕਰਨਾ ਸਿਖਿਆ। ਉਹ ਵਿਸ਼ਾਲ ਸੋਵੀਅਤ ਸੰਘ ਦੇ ਕੋਨੇ-ਕੋਨੇ ਵਿੱਚ ਭੇਜੇ ਗਏ, ਜ਼ਿਆਦਾਤਰ ਨੂੰ ਕੋਈ ਤਨਖ਼ਾਹ ਨਹੀਂ ਮਿਲਦੀ, ਰਿਹਾਇਸ਼ ਦੀ ਕੋਈ ਥਾਂ ਨਾ ਹੁੰਦੀ, ਪੰਦਰਾਂ-ਪੰਦਰਾਂ, ਵੀਹ-ਵੀਹ ਮੀਲ਼ ਪੈਦਲ ਚੱਲਣਾ ਹੁੰਦਾ ਹੈ ਅਤੇ ਜਿੱਥੇ ਜੋ ਮਿਲ ਜਾਵੇ ਖਾ ਲੈਣਾ ਪੈਂਦਾ, ਅਜਿਹੇ ਵਿੱਚ ਆਪਣੀਆਂ ਲਗਾਤਾਰ ਜਾਰੀ ਯਾਤਰਾਵਾਂ ਵਿੱਚ ਚੰਗੀ ਤਰ੍ਹਾਂ ਯੋਜਨਾਬੱਧ ਪਾਰਟੀ ਲੀਡਰਸ਼ਿਪ ਤੋਂ ਵਾਂਝੇ ਹੋ ਕੇ ਇਹ ਜੱਥੇਬੰਦਕ ਅੰਦੋਲਨ ਸਬੰਧੀ ਸਮੱਗਰੀ ਲਈ ਸਮੋਈਲੋਵਾ ਦੇ ਪਰਚਿਆਂ ਦਾ ਸਹਾਰਾ ਲੈਂਦੇ ਸਨ।

ਘਰੇਲੂ ਜੰਗ ਖਤਮ ਹੋ ਗਈ ਸੀ। ਪਾਰਟੀ ਨੇ ਫੌਰਨ ਮੋਰਚਾ ਬਦਲਣ ਦਾ ਸੱਦਾ ਭੇਜਿਆ- ਵਾਈਟ ਗਾਰਡਾਂ ਖਿਲਾਫ ਯੁੱਧ ਦੇ ਮੋਰਚੇ ਤੋਂ ਬਦਲਕੇ ਆਰਥਿਕ ਬਰਬਾਦੀ ਨਾਲ਼ ਸੰਘਰਸ਼ ਦਾ ਮੋਰਚਾ ਖੋਲ੍ਹਣ ਦਾ ਸੱਦਾ ਭੇਜਿਆ। ਪਾਰਟੀ ਦੀਆਂ ਸਫਾਂ ਅਤੇ ਔਰਤ ਵਿਭਾਗਾਂ ਦੇ ਕੰਮ ਵਿੱਚ ਅਨਿਸ਼ਚੈ ਅਤੇ ਉਲਝਣਭਰੀ ਦੀ ਹਾਲਤ ਨਾਲ਼ ਟਰਾਂਜ਼ੀਸ਼ਨ ਦਾ ਦੌਰ ਹੋਰ ਵੀ ਗੁੰਝਲਦਾਰ ਹੋ ਗਿਆ ਸੀ। ਪਰ ਸਮੋਈਲੋਵਾ, ਸਦਾ ਦੀ ਨਾ ਹਾਰਨ ਵਾਲ਼ੀ ਬਾਲਸ਼ਵਿਕ ਨਤਾਸ਼ਾ, ਕਿਸੇ ਵੀ ਤਰ੍ਹਾਂ ਦੀ ਉਲਝਣ ਤੋਂ ਮੁਕਤ ਸੀ, ਉਸਦੇ ਸਾਹਮਣੇ ਰਸਤਾ ਸਪੱਸ਼ਟ ਸੀ ਅਤੇ ਉਸਨੇ ਔਰਤ ਵਿਭਾਗਾਂ ਨੂੰ ਖ਼ਤਮ ਕਰਨ ਦੀ ਕਿਸੇ ਵੀ ਕੋਸ਼ਿਸ਼ ਦਾ ਡੱਟ ਕੇ ਟਾਕਰਾ ਕੀਤਾ। ਇਸ ਕੰਮ ਵਿੱਚ ਪਾਰਟੀ ਦੀ ਕੇਂਦਰੀ ਕਮੇਟੀ ਨੇ ਉਸਦਾ ਸਾਥ ਦਿੱਤਾ।

ਹੁਣ ਮਜ਼ਦੂਰ ਫ਼ੈਕਟਰੀਆਂ ਵਿੱਚ ਵਾਪਸ ਮੁੜ ਆਏ ਸਨ ਅਤੇ ਕਿਸਾਨ ਪਿੰਡਾਂ ਵਿੱਚ, ਔਰਤਾਂ ਦਰਮਿਆਨ ਦੋ ਲਾਈਨਾਂ ’ਤੇ ਕੰਮਾਂ ਨੂੰ ਅੱਗੇ ਵਧਾਉਣਾ ਸੀਃ ਪਹਿਲਾ, ਪ੍ਰਤੀਨਿਧ ਮੰਡਲਾਂ ਦੀਆਂ ਮੀਟਿੰਗਾਂ ਦੇ ਸਿੱਖਿਆ ਸਬੰਧੀ ਕੰਮਾਂ ਨੂੰ ਅੱਗੇ ਵਧਾ ਕੇ, ਸਟੱਡੀ ਸਰਕਲ ਅਤੇ ਛੋਟੇ ਵਕਫ਼ੇ ਦੇ ਕੋਰਸ ਚਲਾ ਕੇ, ਮਜ਼ਦੂਰਾਂ ਦੇ ਕਾਲਜਾਂ ਲਈ ਬਿਹਤਰੀਨ ਕਾਰਕੁੰਨਾਂ ਦੀ ਨਿਯੁਕਤੀ ਆਦਿ ਕਰਨ ਦਾ ਕੰਮ ਔਰਤਾਂ ਨੂੰ ਅਧਿਐਨ ਦੀਆਂ ਸੁਵਿਧਾਵਾਂ ਉਪਲਬਧ ਕਰਾਉਣਾ; ਅਤੇ ਦੂਸਰਾ, ਉਨ੍ਹਾਂ ਔਰਤ ਮਜ਼ਦੂਰਾਂ ਦੀ, ਜੋ ਅਜੇ ਵੀ ਫੈਕਟਰੀਆਂ ਵਿੱਚ ਸਨ, ਆਪਣੇ ਨਵੇਂ ਕੰਮਾਂ ਦੇ ਨਾਲ਼ ਤਾਲਮੇਲ ਬਿਠਾਉਣ, ਉਤਪਾਦਨ ਵਧਾਉਣ ਅਤੇ ਬਿਹਤਰੀ ਵਿੱਚ ਆਪਣੇ ਪੁਰਸ਼ ਕਾਮਰੇਡਾਂ ਨਾਲ਼ੋਂ ਪਿੱਛੇ ਨਾ ਛੁੱਟ ਜਾਣ ਦੇਣ ਵਿੱਚ ਉਹਨਾਂ ਦੀ ਮੱਦਦ ਕਰਨਾ।

ਸਮੋਈਲੋਵਾ ਨੇ ਜਲਦੀ ਹੀ ਉਨ੍ਹਾਂ ਸਮੱਸਿਆਵਾਂ ਦੇ ਹੱਲ ਦਾ ਰਸਤਾ ਖੋਜ ਲਿਆ। ਜਿਵੇਂ ਕਿ ਮਜ਼ਦੂਰ ਔਰਤਾਂ ਨੂੰ ਸਬੰਧਿਤ ਉਦਯੋਗ ਵਿੱਚ ਉਤਪਾਦਨ ਦੀ ਪ੍ਰਕ੍ਰਿਆ, ਕਾਰਖਾਨੇ

ਦੀ ਤਕਨੀਕ ਆਦਿ ਤੋਂ ਜਾਣੂ ਕਰਵਾਉਣ ਲਈ ਉਦਯੋਗ ਦੀਆਂ ਵੱਖ- ਵੱਖ ਸ਼ਾਖਾਵਾਂ ਮਸਲਨ ਕੱਪੜਾ ਉਦਯੋਗ, ਸੂਈ ਉਦਯੋਗ ਦੇ ਉਤਪਾਦਨ ਸੰਮੇਲਨ ਅਤੇ ਉਤਪਾਦਨ ਚੱਕਰ ਅਯੋਜਿਤ ਕਰਨਾ। ਹੁਣ ਇਨ੍ਹਾਂ ਕੰਮਾਂ ਨੂੰ ਟ੍ਰੇਡ ਯੂਨੀਅਨ ਨਾਲ਼ ਜ਼ਿਆਦਾ ਡੂੰਘਾਈ ਨਾਲ਼ ਜੋੜਨ ਦਾ ਸਵਾਲ ਉੱਠਿਆ ਅਤੇ ਤਦ ਟ੍ਰੇਡ ਯੂਨੀਅਨ ਦੀਆਂ ਔਰਤ ਜੱਥਬੰਦਕਾਂ ਦੀ ਨਿਯੁਕਤੀ ਹੋਈ।

ਸਮੋਈਲੋਵਾ ਨੇ ਲੱਖਾਂ ਔਰਤਾਂ- ਮਜ਼ਦੂਰ ਅਤੇ ਕਿਸਾਨ ਔਰਤਾਂ ਅਤੇ ਸਾਰੇ ਕਿਰਤੀਆਂ ਨੂੰ ਆਰਥਿਕ ਤਬਾਹੀ ਵਿਰੋਧੀ ਸੰਘਰਸ਼ ਵਿੱਚ ਖਿਚਣ ਲਈ ਜ਼ਬਰਦਸਤ ਅੰਦੋਲਨਾਤਮਕ ਕੰਮ ਕੀਤੇ। ਉਨ੍ਹਾਂ ਨੇ ਲੜੀਵਾਰ ਪਰਚੇ ਲਿਖੇ, ਭਾਸ਼ਣ ਦਿੱਤੇ, ਗ਼ੈਰ- ਪਾਰਟੀ ਸੰਮੇਲਨ ਅਯੋਜਿਤ ਕੀਤੇ ਅਤੇ ਖ਼ਤਰੇ ਦੀ ਚੇਤਾਵਨੀ ਦਿੰਦੇ ਹੋਏ ਅਤੇ ਕੌਮੀ ਅਰਥਚਾਰੇ ਦੀ ਤਬਾਹੀ ਖਿਲਾਫ ਆਮ ਲੋਕਾਂ ਨੂੰ ਸੰਘਰਸ਼ ਲਈ ਹੱਲਾਸ਼ੇਰੀ ਦਿੰਦੇ ਹੋਏ ਅੰਦੋਲਨਾਤਮਕ ਸਟੀਮਰ 'ਰੇਡ ਸਟਾਰ' ਤੋਂ ਵੋਲਗਾ ਅਤੇ ਕਾਮਾ ਦੇ ਕੰਢੇ-ਕੰਢੇ ਲੰਮੀਆਂ ਯਾਤਰਾਵਾਂ ਕੀਤੀਆਂ। ਆਪਣੇ ਅੰਦੋਲਨਾਤਮਕ ਭਾਸ਼ਣਾਂ ਵਿੱਚ ਉਹ ਸਟੀਕ ਅੰਕੜੇ ਦੇਣ, ਸਾਰੇ ਸਵਾਲਾਂ ਦਾ ਡੂੰਘਾ ਅਧਿਐਨ ਕਰਨ ਅਤੇ ਦੇਸ਼ ਦੇ ਆਰਥਿਕ ਜੀਵਨ ਨੂੰ ਚਾਲੂ ਕਰਨ ਵਾਲ਼ੀਆਂ ਸੋਵੀਅਤ ਸੰਸਥਾਵਾਂ ਨੂੰ ਇਸ ਕੰਮ ਨਾਲ਼ ਜੋੜਨ ਵਿੱਚ ਕਦੇ ਨਹੀਂ ਖੁੰਝਦੀ ਸੀ। ਉਸਨੇ ਆਪਣੇ ਕੰਮ ਵਿੱਚ ਜ਼ਬਰਦਸਤ ਆਰਥਿਕ ਅਤੇ ਪ੍ਰਸ਼ਾਸਨਿਕ ਯੋਗਤਾ ਦਾ ਪ੍ਰਦਰਸ਼ਨ ਕੀਤਾ।

ਮਜ਼ਦੂਰ ਔਰਤਾਂ ਨੇ ਉਸਦੇ ਸੱਦੇ ਦਾ ਜਵਾਬ ਦਿੱਤਾ: "ਉਦਯੋਗਿਕ ਮੋਰਚੇ 'ਤੇ ਅੱਗੇ ਵਧੋ! ਪੜ੍ਹੋ, ਆਪਣੀ ਯੋਗਤਾ ਵਧਾਓ।"

## ਨਤਾਸ਼ਾ ਦੇ ਜੀਵਨ ਦਾ ਵਿਅਕਤੀਗਤ ਪੱਖ ਅਤੇ ਇੱਕ ਸੱਚੇ ਬਾਲਸ਼ਵਿਕ ਦੀ ਸ਼ਹਾਦਤ

ਸਮਾਈਲੋਵਾ ਦਾ ਵਿਆਹ ਬਾਲਸ਼ਵਿਕ ਇਨਕਲਾਬੀ ਅਰਕਾਡੀ ਅਲੈਕਸਾਂਦ੍ਰੋਵਿਚ ਸਮੋਈਲੋਵ ਨਾਲ਼ ਹੋਇਆ ਸੀ। ਉਨ੍ਹਾਂ ਦੀ ਜੋੜੀ ਅਸਾਧਾਰਨ ਰੂਪ 'ਚ ਇੱਕ- ਦੂਸਰੇ ਦੇ ਅਨੁਰੂਪ ਸੀ, ਇੱਕਠੇ ਕੰਮ ਕਰਨ ਅਤੇ ਆਪਣੇ ਕੰਮ ਤੋਂ ਸਿਖਣ ਵਾਲ਼ੀ ਜੋੜੀ। ਉਨ੍ਹਾਂ ਦੀ ਪਹਿਲੀ ਮੁਲਾਕਾਤ ਓਦੇਸਾ ਵਿੱਚ ਹੋਈ ਸੀ ਅਤੇ ਰੋਸਤੋਵ- ਆਨ- ਦੋਨ ਦੇ ਮਜ਼ਦੂਰ ਤਬਕਿਆਂ ਦਰਮਿਆਨ ਦੋਵਾਂ ਨੇ ਪ੍ਰਚਾਰਕ ਦੇ ਰੂਪ ਵਿੱਚ ਇੱਕਠੇ ਕੰਮ ਕੀਤਾ ਸੀ। ਉਹ ਮਾਸਕੋ ਵਿੱਚ ਨਾਲ਼- ਨਾਲ਼ ਰਹੇ, ਜਿੱਥੇ ਇੱਕ ਜ਼ਮਾਨੇ ਵਿੱਚ ਸਮੋਈਲੋਵ ਮਾਸਕੋ ਜ਼ਿਲ੍ਹਾ ਪਾਰਟੀ ਜੱਥੇਬੰਦੀ ਦੇ ਭੂਮੀਗਤ ਅਖ਼ਬਾਰ 'ਦਿ ਸਟਰਗਲ' ਦਾ ਸੰਪਾਦਕ ਸੀ। "ਵਰਕਰ ਕ੍ਰਾਨਿਕਲ" ਸੈਕਸ਼ਨ ਦਾ ਕੰਮ ਸੰਭਾਲ ਕੇ ਸਮੋਈਲੋਵਾ ਨੇ ਵੀ ਇਸ ਵਿੱਚ ਅਹਿਮ ਯੋਗਦਾਨ ਦਿੱਤਾ ਸੀ। ਇਸ ਦੇ ਲਈ ਉਨ੍ਹਾਂ ਨੇ ਬਹੁਤ- ਸਾਰੀ ਸਮੱਗਰੀ ਆਪਣੀਆਂ ਯਾਤਰਾਵਾਂ ਦੌਰਾਨ ਇਕੱਠੀ ਕੀਤੀ ਸੀ। ਉਹ ਨਾਲ਼- ਨਾਲ਼ ਲੁਗਾਂਸਕ ਗਏ। ਉਹ "ਅਨਤੋਨ" ਦੇ ਨਾਮ ਨਾਲ਼ ਕੰਮ ਕਰਦਾ ਸੀ ਅਤੇ ਸਮੋਈਲੋਵਾ ਨੇ ਆਪਣਾ ਨਾਮ "ਨਤਾਸ਼ਾ" ਹੀ ਬਹਾਲ ਰੱਖਿਆ। ਉਹ

ਨਾ ਸਿਰਫ਼ ਪਿਆਰ ਨਾਲ਼ ਸਗੋਂ ਸਾਂਝੇ ਦ੍ਰਿਸ਼ਟੀਕੋਣ ਅਤੇ ਯਤਨਾਂ ਨਾਲ਼ ਵੀ ਪਰਸਪਰ ਜੁੜੇ ਹੋਏ ਸਨ। ਬਾਅਦ ਵਿੱਚ, 1913 ਅਤੇ 1914 ਵਿੱਚ ਦੋਵਾਂ ਨੇ **ਪ੍ਰਾਵਦਾ** ਦੇ ਸੰਪਾਦਕੀ ਦਫ਼ਤਰ ਵਿੱਚ ਕੰਮ ਕੀਤਾ। ਉਸਦਾ ਪਤੀ "ਏ. ਯੂਰਿਏਵ" ਦੇ ਉਪਨਾਮ ਤੋਂ ਲਿਖਦਾ ਸੀ।

ਵਕੀਲ ਦੀ ਹੈਸੀਅਤ ਤੋਂ ਸਮੋਈਲੋਵ ਨੇ ਬਹੁਤ- ਸਾਰੇ ਰਾਜਨੀਤਕ ਮੁਕੱਦਮਿਆਂ ਵਿੱਚ ਕਾਮਰੇਡਾਂ ਦੀ ਪੈਰਵੀ ਕੀਤੀ ਅਤੇ ਉਹ ਟ੍ਰੇਡ ਯੂਨੀਅਨਾਂ ਦਾ ਕਾਨੂੰਨੀ ਸਲਾਹਕਾਰ ਸੀ।

ਬਹੁ-ਗਿਣਤੀ ਕਾਮਰੇਡ ਜੋ ਸਮੋਈਲੋਵਾ ਨੂੰ ਉਸਦੇ ਕੰਮ ਤੋਂ ਜਾਣਦੇ ਸਨ, ਸਦਾ ਉਸਦੀ ਬੜੀ ਇੱਜ਼ਤ ਕਰਿਆ ਕਰਦੇ ਸਨ ਅਤੇ ਉਸ ਨੂੰ "ਸਖ਼ਤ ਨਤਾਸ਼ਾ", "ਦ੍ਰਿੜ ਇਰਾਦੇ ਵਾਲ਼ੀ ਬਾਲਸ਼ਵਿਕ", "ਸਾਮਵਾਦ ਦੀ ਅਡਿੱਗ ਹਿਮਾਇਤੀ", ਵਗੈਰਾ ਕਹਿੰਦੇ ਸਨ। ਉਹ ਸਦਾ ਆਤਮ- ਸੰਜਮੀ ਰਹੀ। ਪਰ ਜੇ ਕੋਈ ਕੰਮ ਉਸ ਨੂੰ ਗੰਭੀਰਤਾ ਨਾਲ਼ ਪ੍ਰਭਾਵਿਤ ਕਰਦਾ ਸੀ ਤਾਂ ਉਹ ਆਪਣੀ ਸਮਰਥਾ ਮੁਤਾਬਕ ਪੂਰੀ ਡੂੰਘਾਈ ਨਾਲ਼ ਉਸਨੂੰ ਪੂਰਾ ਕਰਦੀ ਸੀ। ਉਹ ਸੰਵੇਦਨਸ਼ੀਲ ਸੁਭਾਅ ਦੀ ਸੀ, ਪਰ ਭਾਵੁਕ ਨਹੀਂ ਸੀ। ਉਹ ਆਮ ਤੌਰ 'ਤੇ ਅੰਦਰ ਤੱਕ ਵਿਆਕੁਲ ਹੋ ਜਾਂਦੀ ਅਤੇ ਉਸਦਾ ਚਿਹਰਾ ਨੂਰ ਨਾਲ਼ ਚਮਕ ਉੱਠਦਾ ਅਤੇ ਅੱਖਾਂ ਹੰਝੂਆਂ ਨਾਲ਼ ਭਰ ਜਾਂਦੀਆਂ।

ਉਸਦੇ ਸੁਭਾਅ ਦੀ ਇਹ ਵਿਸ਼ੇਸ਼ਤਾ ਸੀ ਕਿ ਉਹ ਬਹੁਤ ਡੂੰਘਾਈ ਤੱਕ ਅੰਦੋਲਿਤ ਹੋ ਜਾਂਦੀ ਸੀ, ਸਮਾਜਿਕ ਘਟਨਾਵਾਂ ਤੋਂ ਦੁਖੀ ਹੋ ਉੱਠਦੀ ਸੀ ਅਤੇ ਉਸਦੀ ਇਹ ਵਿਸ਼ੇਸ਼ਤਾ ਉਸ ਨੂੰ ਦੂਸਰੇ ਕਾਮਰੇਡਾਂ ਨਾਲ਼ੋਂ ਵੱਖ ਕਰ ਦਿੰਦੀ ਸੀ। ਇਹ ਭਾਵਨਾਵਾਂ ਇੰਨੀਆਂ ਡੂੰਘੀਆਂ ਹੁੰਦੀਆਂ ਸਨ ਕਿ ਕਦੇ- ਕਦੇ ਉਨ੍ਹਾਂ ਦੇ ਅੰਸ਼ ਸਾਰੀ ਉਮਰ ਬਣੇ ਰਹਿ ਜਾਂਦੇ। ਇਵੇਂ 1897 ਵਿੱਚ ਉਹ ਵੇਤ੍ਰੋਵਾ ਨਾਮਕ ਵਿਦਿਆਰਥਣ ਦੀ ਕੈਦ ਵਿੱਚ ਹੋਈ ਮੌਤ ਤੋਂ ਵਿਆਕੁਲ ਹੋ ਗਈ ਅਤੇ ਇਸ ਘਟਨਾ 'ਤੇ ਸਮੋਈਲੋਵਾ ਦੇ ਪਹਿਲੇ ਭਾਸ਼ਣ ਨੇ ਉਸਦਾ ਭਵਿੱਖ ਤੈਅ ਕਰ ਦਿੱਤਾ- ਉਸਨੇ ਇਨਕਲਾਬੀ ਬਣਨ ਦਾ ਫੈਸਲਾ ਕਰ ਲਿਆ।

ਦੂਸਰੀ ਘਟਨਾ ਜਿਸ ਨੇ ਉਸ ਨੂੰ ਅੰਦਰ ਤੋਂ ਝੰਜੋੜਿਆ, ਉਹ ਓਦੇਸਾ ਦਾ ਅੰਦੋਲਨ ਸੀ। ਓਦੇਸਾ ਦੀਆਂ ਘਟਨਾਵਾਂ ਅਤੇ ਉਸਦੇ ਆਪਣੇ ਕੌੜੇ ਤਜ਼ਰਬਿਆਂ ਨੇ ਇਸ ਤੱਥ ਵੱਲੋਂ ਉਸਦੀਆਂ ਅੱਖਾਂ ਖੋਲ੍ਹ ਦਿੱਤੀਆਂ ਕਿ ਮੈਨਸ਼ਵਿਕ ਲੇਬਰ ਪਾਰਟੀ ਦੇ ਆਕਿਆਂ ਦੇ ਏਜੰਟ ਹਨ, ਕਿ ਉਹ ਮਜ਼ਦੂਰਾਂ ਦੇ ਦੁਸ਼ਮਣ ਹਨ। ਇਸ ਅਹਿਸਾਸ ਨੇ ਮੈਨਸ਼ਵਿਕਾਂ ਅਤੇ ਵਿਚੋਲਿਆਂ ਲਈ ਉਸਦੇ ਯੁੱਧਨੀਤੀ ਤੈਅ ਕਰ ਦਿੱਤੀ। ਉਹ ਕਦੇ ਥਿੜ੍ਹਕੀ ਨਹੀਂ ਅਤੇ ਲੈਨਿਨ ਦੇ ਦਾਅਪੇਚਾਂ ਦੀ ਸਟੀਕਤਾ 'ਚ ਉਸਨੂੰ ਸਦਾ ਹੀ ਭਰੋਸਾ ਸੀ। ਉਸ ਵੇਲ਼ੇ ਜਦੋਂ ਕਿ ਅਜੇ ਸਮੋਈਲੋਵਾ ਅਖ਼ਬਾਰ ਦੀ ਮਾਮੂਲੀ ਅਤੇ ਅਸਿੱਖਿਅਤ ਕਰਮਚਾਰੀ ਹੀ ਸੀ, ਲੈਨਿਨ ਨੇ ਖਾਤਮੇਵਾਦੀਆਂ ਵਿਰੁੱਧ ਉਸ ਨੂੰ ਵਾਦ- ਵਿਵਾਦ ਲਈ ਪ੍ਰਵਾਨਗੀ ਦੇ ਦਿੱਤੀ ਸੀ।

ਸਾਨੂੰ 1921 ਵਿੱਚ ਅਸਤਰਾਖਾਨ 'ਚ ਉਸਦੇ ਕੰਮ ਦੀ ਚਰਚਾ ਜ਼ਰੂਰ ਕਰਨੀ ਚਾਹੀਦੀ ਹੈ, ਜਿਸ ਦੀ ਸਮਾਪਤੀ ਉਸਦੀ ਮੌਤ ਨਾਲ਼ ਹੋਈ।

ਅਸਤਰਾਖਾਨ ਦੇ ਮੱਛੀ ਪਾਲਣ ਖੇਤਰ ਅਤਿਅੰਤ ਮਹੱਤਵਪੂਰਨ ਸਨ, ਕਿਉਂਕਿ ਅਜਿਹੇ ਵੇਲ਼ੇ ਉਹ ਮਜ਼ਦੂਰਾਂ ਅਤੇ ਲਾਲ ਫੌਜ ਲਈ ਭੋਜਨ ਸਪਲਾਈ ਦੇ ਅਮੁੱਕ ਸ੍ਰੋਤ ਸਨ,

ਜਦੋਂਕਿ ਕੁਲਕਾਂ ਦੇ ਜਮਾਤੀ ਟਾਕਰੇ ਨੇ ਦੇਸ਼ ਦੀ ਮਾਸ ਦੀ ਸਪਲਾਈ ਰੋਕ ਰੱਖੀ ਸੀ। ਚਰਮ ਆਰਥਿਕ ਤਣਾਅ ਦੇ ਇਸ ਦੌਰ ਵਿੱਚ ਜਦੋਂ 1921 ਦੇ ਫ਼ੌਰੀ ਅਕਾਲ ਦਾ ਪਰਛਾਵਾਂ ਤੈਰ ਰਿਹਾ ਸੀ- ਪਾਰਟੀ ਦੀ ਕੇਂਦਰੀ ਕਮੇਟੀ ਨੇ ਇਹਨਾਂ ਮੱਛੀ ਪਾਲਣ ਖੇਤਰਾਂ ਨੂੰ ਪਛਾਣਿਆਂ ਅਤੇ ਸਮੋਈਲੋਵਾ ਨੂੰ ਬੇੜੇ ਦੇ ਰਾਜਨੀਤਕ ਵਿਭਾਗ ਦੀ ਮੁਖੀ ਬਣਾ ਕੇ, ਟਾਕਰੇ ਲਈ ਸਟੀਮਰ, *ਰੇਡ ਸਟਾਰ* ਨੂੰ ਅਸਤਰਾਖਾਨ ਭੇਜਿਆ ਗਿਆ।

ਸਟੀਮਰ ਬਸੰਤ ਦੇ ਆਰੰਭ (ਅਪ੍ਰੈਲ 1921) ਵਿੱਚ ਰਵਾਨਾ ਹੋ ਗਿਆ ਤਾਂਕਿ ਮੱਛੀਆਂ ਫੜ੍ਹਨ ਦੇ ਬਸੰਤ ਦੇ ਮੌਸਮ ਵਿੱਚ ਸਮੇਂ 'ਤੇ ਪਹੁੰਚ ਸਕੇ, ਜੋ ਵੋਲਗਾ ਦੇ ਬੇੜੀ ਚਲਾਉਣ ਯੋਗ ਹੋਣ, ਭਾਵ ਬਰਫ਼ ਦੇ ਪਿਘਲਣ ਅਤੇ ਬਸੰਤ ਦਾ ਹੜ੍ਹ ਆਉਣ ਨਾਲ਼ ਸ਼ੁਰੂ ਹੁੰਦਾ ਸੀ। ਆਪਣੀ ਰਵਾਨਗੀ ਤੋਂ ਪਹਿਲਾਂ ਸਮੋਈਲੋਵਾ ਨੇ ਉਸ ਜਿਲ੍ਹੇ ਦੀ ਆਰਥਿਕ ਯੋਗਤਾ ਸਬੰਧੀ ਸਾਰੇ ਉਪਲਬਧ ਅੰਕੜਿਆਂ ਦਾ ਅਧਿਐਨ ਕੀਤਾ। ਉਸ ਤੋਂ ਵੀ ਪਹਿਲਾਂ 1918 ਵਿੱਚ ਜਦੋਂ ਪੂਰੇ ਰੂਸ ਵਿੱਚ ਸੋਵੀਅਤ ਸੱਤ੍ਹਾ ਦਾ ਸੰਘਰਸ਼ ਚੱਲ ਰਿਹਾ ਸੀ,ਉਨ੍ਹਾਂ ਆਪਣੇ ਕਾਮਰੇਡ ਅਤੇ ਪਤੀ ਤੋਂ ਇਨ੍ਹਾਂ ਮੱਛੀ ਪਾਲਣ ਖੇਤਰਾਂ ਬਾਰੇ ਕੁੱਝ ਬਹੁਤ ਹੀ ਸਟੀਕ ਸੂਚਨਾਵਾਂ ਮਿਲੀਆਂ ਸਨ, ਜੋ 1918 ਦੇ ਮੱਛੀਆਂ ਫੜ੍ਹਨ ਦੇ ਮੌਸਮ ਭਾਵ ਕਿ ਪਤਝੜ ਵਿੱਚ ਉੱਥੇ ਕੰਮ ਕਰਨ ਗਿਆ ਸੀ ਅਤੇ ਉਸਦੀ ਉੱਥੇ ਹੀ ਮੌਤ ਹੋ ਗਈ ਸੀ।

ਉਸਦੀ ਮੌਤ ਨੇ ਸਮੋਈਲੋਵਾ ਨੂੰ ਬਹੁਤ ਹੀ ਡੂੰਘਾਈ ਨਾਲ਼ ਪ੍ਰਭਾਵਿਤ ਕੀਤਾ। ਇਹ ਸਾਮਵਾਦ ਲਈ ਇੱਕ ਅਜਿਹੇ ਲੜਨ ਵਾਲ਼ੇ ਦੀ ਮੌਤ ਦਾ ਅਣਕਿਹਾ ਦ੍ਰਿਸ਼ਟਾਤ ਸੀ, ਜੋ ਦੁਨੀਆਂ ਦੇ ਸਭ ਤੋਂ ਵੱਡੇ ਇਨਕਲਾਬ ਦਾ ਪ੍ਰੱਤਖ ਗਵਾਹ ਰਿਹਾ ਸੀ ਅਤੇ ਜਿਸਦੇ ਲਈ ਉਸਨੇ ਆਪਣਾ ਜੀਵਨ ਸਮਰਪਿਤ ਕੀਤਾ ਸੀ। ਅਜਨਬੀਆਂ ਦਰਮਿਆਨ, ਗੁਪਤ ਦੁਸ਼ਮਣਾਂ ਦਰਮਿਆਨ ਜਾਂ ਉਦਾਸੀਨ ਲੋਕਾਂ ਦਰਮਿਆਨ ਸਮੋਈਲੋਵ ਇਕੱਲੇ ਸਨ। ਉਸ ਨੂੰ ਪਹਿਲਾਂ ਪੇਚਸ ਹੋ ਗਈ ਅਤੇ ਉਸ ਦੇ ਬਾਅਦ ਜਦੋਂ ਉਹ ਹਸਪਤਾਲ ਦੇ ਬਿਸਤਰ 'ਤੇ ਸੀ, ਉੱਥੇ ਉਸ ਨੂੰ ਮਿਆਦੀ ਬੁਖਾਰ ਹੋ ਗਿਆ ਅਤੇ ਉਸੇ ਕਰਕੇ ਉਸ ਦੀ ਮੌਤ ਹੋ ਗਈ ਅਤੇ ਹੁਣ ਆਪਣੇ ਦੁੱਖ ਨੂੰ ਕਾਲਜੇ ਵਿੱਚ ਲੁਕਾਏ ਸਮੋਈਲੋਵਾ ਖੁਦ ਵੀ ਉਸੇ ਮੋਰਚੇ 'ਤੇ ਰਵਾਨਾ ਹੋ ਰਹੀ ਸੀ।

ਸਮੋਈਲੋਵ ਨੇ ਮੌਤ ਤੋਂ ਪਹਿਲਾਂ ਆਪਣੀਆਂ ਚਿੱਠੀਆਂ ਵਿੱਚ ਲਿਖਿਆ ਸੀ ਕਿ ਮਛੇਰਿਆਂ ਦੀ ਬੰਦਰਗਾਹ 'ਤੇ ਅਜਿਹੇ ਲੋਕਾਂ ਦੀ ਭਰਮਾਰ ਹੈ ਜੋ ਸਾਡੀ ਉਸਾਰੀ ਦੇ ਕੰਮਾਂ ਦੇ ਦੁਸ਼ਮਣ ਹਨ ਅਤੇ ਇਹ ਸਾਰੇ ਵੱਖ– ਵੱਖ ਪ੍ਰਕਾਰ ਦੇ "ਖ਼ਾਸ ਅਨਾਜ ਦੀਆਂ ਜੱਥੇਬੰਦੀਆਂ" ਵਗੈਰਾ ਦੇ ਨਿਰਦੇਸ਼ਕ ਹੋਣ ਦੇ "ਸਰਟੀਫਿਕੇਟਾਂ" ਨਾਲ਼ ਲੈਸ ਹਨ।

ਸਟੀਮਰ ਦੇ ਰਵਾਨਾ ਹੁੰਦਿਆਂ ਹੀ ਸਮੋਈਲੋਵਾ ਜੱਥੇਬੰਦੀ ਦੇ ਕੰਮਾਂ ਵਿੱਚ ਰੁੱਝ ਗਈ। ਉਸਦੀ ਪਹਿਲ 'ਤੇ ਸਟੀਮਰ 'ਤੇ ਮੌਜੂਦ ਔਰਤ ਕਮਿਊਨਿਸਟਾਂ ਦੀ ਮੀਟਿੰਗ ਸੱਦੀ ਗਈ, ਇੱਕ ਪਾਰਟੀ ਸੈੱਲ ਦਾ ਗਠਨ ਕੀਤਾ ਗਿਆ ਅਤੇ ਇੱਕ ਕਮੇਟੀ ਚੁਣੀ ਗਈ। ਕਮੇਟੀ ਦੀਆਂ ਚੋਣਾਂ ਲਈ ਸਟੀਮਰ ਦੇ ਕਰਮੀ ਦਲ ਦੀ ਵੀ ਇੱਕ ਆਮ ਬੈਠਕ ਬੁਲਾਈ ਗਈ। ਉਸ ਨੇ ਪ੍ਰਸਤਾਵ ਰੱਖਿਆ ਕਿ ਟ੍ਰੇਡ ਯੂਨੀਅਨ ਕਮੇਟੀ ਦੀ ਮਦਦ ਨਾਲ਼ ਪਾਰਟੀ ਸੈੱਲ ਨੂੰ ਸਟੀਮਰ ਦੇ ਕਰਮਚਾਰੀ ਦਲ ਅਤੇ ਉਸ 'ਤੇ ਮੌਜੂਦ ਸਾਰੇ ਲੋਕਾਂ ਦਰਮਿਆਨ ਵਿਆਪਕ ਪੱਧਰ 'ਤੇ

ਰਾਜਨੀਤਕ ਸਿੱਖਿਆ ਦਾ ਕੰਮ ਕਰਨਾ ਚਾਹੀਦਾ ਹੈ।

**ਰੇਡ ਸਟਾਰ** ਨੇ ਪਹਿਲੀ ਮਈ ਤੋਂ ਆਪਣਾ ਅੰਦੋਲਨਾਤਮਕ ਕੰਮ ਸ਼ੁਰੂ ਕੀਤਾ। ਤੈਅ ਕੀਤਾ ਗਿਆ ਕਿ ਸਿਮਬੀਰਸਕ ਕਾਰਤੂਸ ਫੈਕਟਰੀ 'ਤੇ ਰੁਕਿਆ ਜਾਵੇ ਅਤੇ ਪਾਰਟੀ ਦੀਆਂ ਖੇਤਰੀ ਅਤੇ ਜਿਲ੍ਹਾ ਕਮੇਟੀਆਂ ਵੱਲੋਂ ਅਯੋਜਿਤ ਹੋ ਰਹੇ ਸਮਾਰੋਹਾਂ ਵਿੱਚ ਹਿੱਸਾ ਲਿਆ ਜਾਵੇ ਅਤੇ ਸ਼ਾਮ ਨੂੰ **ਰੇਡ ਸਟਾਰ** 'ਤੇ ਇੱਕ ਮੀਟਿੰਗ ਅਤੇ ਸੰਗੀਤ ਪ੍ਰੋਗਰਾਮ ਦਾ ਅਯੋਜਨ ਕੀਤਾ ਜਾਵੇ। ਮਨੋਰੰਜਨ ਲਈ **ਨਵਾਂ ਮੋਰਚਾ** ਨਾਮ ਦਾ ਇੱਕ ਨਾਟਕ ਵਿਸ਼ੇਸ਼ ਰੂਪ 'ਚ ਲਿਖਿਆ ਗਿਆ ਸੀ।

ਲਗਭਗ ਤਿੰਨ ਸੌ ਮਜ਼ਦੂਰ ਔਰਤਾਂ-ਮਰਦ ਕਾਰਤੂਸ ਫੈਕਟਰੀ ਕੋਲ ਚੌਰਾਹੇ 'ਤੇ ਜਮ੍ਹਾ ਹੋਏ ਜਿੱਥੇ ਤਾਜ਼ਾ ਹਰੀ ਘਾਹ ਵਿਛਾਈ ਗਈ ਸੀ ਅਤੇ ਜਿਸ ਨੂੰ ਬਿਜਲੀ ਦੇ ਲੈਂਪਾਂ ਨਾਲ਼ ਸਜਾਇਆ ਗਿਆ ਸੀ।

ਇਸ ਮੌਕੇ 'ਤੇ ਵਿਸ਼ੇਸ਼ ਰੂਪ ਨਾਲ਼ ਬਣਾਏ ਗਏ ਮੰਚ ਤੋਂ ਇੱਕ ਬੁਲਾਰੇ ਨੇ ਭਾਸ਼ਣ ਦਿੱਤਾ। ਛੁੱਟੀ ਦੇ ਦਿਨ ਦੇ ਕੱਪੜੇ ਪਾਈ ਬਹੁਤ ਸਾਰੇ ਮਜ਼ਦੂਰ ਉਦਾਸੀਨ ਭਾਵ ਨਾਲ਼ ਅਤੇ ਬੇਮਨ ਨਾਲ਼ ਖੜ੍ਹੇ ਸਨ। ਅਚਾਨਕ ਉਹ ਭੀੜ ਬਣਾ ਕੇ ਕੋਲ਼ ਆ ਗਏ ਅਤੇ ਉਨ੍ਹਾਂ ਦੇ ਚਿਹਰੇ ਦੋਸਤਾਨਾ ਭਾਵ ਨਾਲ਼ ਦਮਕ ਉੱਠੇ, ਖੁਸ਼ੀ ਦੀ ਧੁਨ ਗੂੰਜ ਉੱਠੀ। ਸਮੋਈਲੋਵਾ ਆਰਥਿਕ ਤਬਾਹੀ ਵਿਰੁੱਧ ਸੰਘਰਸ਼ 'ਤੇ ਆਪਣਾ ਪਹਿਲਾ ਭਾਸ਼ਣ ਦੇ ਰਹੀ ਸੀ। ਅਜਿਹਾ ਭਾਸ਼ਣ ਜਿਸ ਨੂੰ ਇਸ ਯਾਤਰਾ ਦੌਰਾਨ ਕਈ ਵਾਰ ਦੁਹਰਾਇਆ, ਪਰ ਹਰ ਵਾਰ ਨਵੇਂ ਤੱਥਾਂ, ਨਵੀਂ ਊਰਜਾ, ਨਵੇਂ ਜੋਸ਼ ਅਤੇ ਸ਼ਕਤੀ ਨਾਲ਼। ਸ਼ਾਮ ਨੂੰ ਜਹਾਜ 'ਤੇ ਵੀ ਉਨ੍ਹਾਂ ਨੇ ਭਾਸ਼ਣ ਦਿੱਤਾ ਜਿੱਥੇ ਉਸ ਨੇ ਕਾਰਤੂਸ ਕੰਪਨੀ ਦੀਆਂ ਮਜ਼ਦੂਰ ਔਰਤਾਂ ਨੂੰ ਸੰਬੋਧਿਤ ਕੀਤਾ। ਉਸ ਨੇ ਉਨ੍ਹਾਂ ਵਿੱਚ ਆਪਣਾ ਵਿਸ਼ਵਾਸ ਜਤਾਇਆ, ਉਹ ਉਨ੍ਹਾਂ ਨੂੰ ਆਰਥਿਕ ਤਬਾਹੀ ਖਿਲਾਫ਼ ਸੰਘਰਸ਼ ਲਈ ਜਗਾਉਣਾ ਚਾਹੁੰਦੀ ਸੀ।

ਸਿਮਬੀਰਸਕ ਤੋਂ ਰਵਾਨਾ ਹੋ ਕੇ ਸਟੀਮਰ ਬਿਨਾ ਰੁਕੇ ਜ਼ਾਰੀਤਿਸਨ (ਬਾਅਦ ਵਿੱਚ ਸਤਾਲਿਨਗ੍ਰਾਦ) ਪਹੁੰਚਿਆ। ਇਹ ਪੜਾਅ ਵਿਸ਼ੇਸ਼ ਰੂਪ 'ਚ ਮਹੱਤਵਪੂਰਨ ਸੀ ਕਿਉਂਕਿ ਅਸਤਰਾਖਾਨ ਵਿੱਚ ਕੰਮ ਕਰਨ ਵਾਲ਼ੇ ਮਜ਼ਦੂਰਾਂ ਵਿੱਚੋਂ ਬਹੁਤ ਸਾਰੇ ਜ਼ਾਰੀਤਿਸਨ ਖੇਤਰ ਵਿੱਚੋਂ ਆਉਂਦੇ ਸਨ – ਮੁੱਖ ਤੌਰ 'ਤੇ ਮਜ਼ਦੂਰ ਔਰਤਾਂ। ਲਿਹਾਜ਼ਾ, ਸਮੋਈਲੋਵਾ ਨੇ ਉੱਥੇ ਇੱਕ ਗ਼ੈਰ-ਪਾਰਟੀ ਔਰਤ ਸੰਮੇਲਨ ਬੁਲਾਉਣ ਦੀ ਯੋਜਨਾ ਬਣਾਈ ਸੀ ਅਤੇ ਜ਼ਾਰੀਤਿਸਨ ਦੇ ਕਾਮਰੇਡਾਂ ਨੂੰ ਫ਼ੋਨ 'ਤੇ ਪਹਿਲਾਂ ਹੀ ਸੂਚਨਾ ਦੇ ਦਿੱਤੀ ਗਈ ਸੀ। ਜ਼ਾਰੀਤਿਸਨ ਦੀਆਂ ਮਜ਼ਦੂਰ ਔਰਤਾਂ ਉਸਦੀ ਪਿਛਲੀ ਯਾਤਰਾ ਵੇਲ਼ੇ ਤੋਂ ਹੀ ਉਸ ਨੂੰ ਜਾਣਦੀਆਂ ਸਨ ਅਤੇ ਇੱਕ ਵਾਰ ਫਿਰ ਉਸ ਨੂੰ ਸੁਣਨ ਲਈ ਬੜੀ ਹੀ ਉਤਸੁਕਤਾ ਨਾਲ਼ ਜਮ੍ਹਾ ਹੋਈਆਂ। "ਕੌਮੀ ਅਰਥਚਾਰੇ ਵਿੱਚ ਮਜ਼ਦੂਰ ਔਰਤ", ਨਾਮੀ ਉਸਦੇ ਭਾਸ਼ਣ ਨੇ ਪਾਠਕਾਂ ਵਿੱਚ ਸਨਸਨੀ ਭਰ ਦਿੱਤੀ, ਉਹਨਾਂ 'ਚ ਉਤਸ਼ਾਹ ਜਗਾ ਦਿੱਤਾ ਅਤੇ ਬਹੁਤ ਸਾਰੀਆਂ ਮਜ਼ਦੂਰ ਔਰਤਾਂ ਨੇ ਮੰਚ 'ਤੇ ਆ ਕੇ ਐਲਾਨ ਕੀਤਾ ਕਿ ਸੰਘਰਸ਼ ਵਿੱਚ ਮਦਦ ਕਰਨ ਲਈ ਤਿਆਰ ਹਨ।

ਅਸਤਰਾਖਾਨ ਵਿੱਚ "ਫੋਰਪੋਸਟ"(ਕਿਰਤੀਆਂ ਦੀ ਅਬਾਦੀ ਵਾਲ਼ਾ ਅਸਤਰਾਖਾਨ

ਦਾ ਇੱਕ ਉਪਨਗਰ) ਵਿੱਚ ਫਿਸ਼ਰੀ ਵਿੱਚ ਕੰਮ ਕਰਨ ਵਾਲ਼ੀਆਂ ਔਰਤਾਂ ਦੀਆਂ ਪ੍ਰਤੀਨਿਧ ਆਈਆਂ ਸਨ। ਉਹਨਾਂ ਨੇ ਆਪਣੀਆਂ ਔਖੀਆਂ ਕੰਮਕਾਜੀ ਹਾਲਤਾਂ ਬਾਰੇ ਦੱਸਿਆ ਅਤੇ ਕਿਹਾ ਕਿ ਉਨ੍ਹਾਂ ਲਈ ਕੁੱਝ ਵੀ ਕਰ ਸਕਣਾ ਨਾਮੁਮਕਿਨ ਹੈ ਕਿਉਂਕਿ ਉਨ੍ਹਾਂ ਨੂੰ ਖੇਤਰੀ ਪਾਰਟੀ ਵੱਲੋਂ ਬਿਲਕੁਲ ਵੀ ਸਮਰਥਨ ਨਹੀਂ ਮਿਲਦਾ। ਗੁੱਸੇ ਵਿੱਚ ਭਰ ਕੇ ਸਮੋਈਲੋਵਾ ਨੇ ਪ੍ਰਸ਼ਾਸਨਿਕ ਕੰਮਕਾਜ ਦੇ ਆਗੂ ਕਾਮਰੇਡ ਏਰੋਸਯੇਵ ਨੂੰ ਬੁਲਾਇਆ ਅਤੇ ਉਨ੍ਹਾਂ ਨੂੰ ਕਿਹਾ ਕਿ ਇੰਞ ਦੀ ਆਲਸ ਵਰਤਣ ਵਾਲ਼ਿਆਂ ਨਾਲ਼ "ਸਖ਼ਤੀ ਨਾਲ਼ ਪੇਸ਼ ਆਓ" ਅਤੇ ਇਸ ਗੱਲ 'ਤੇ ਜ਼ੋਰ ਦਿਓ ਕਿ ਮੱਛੀ ਉਦਯੋਗ  ਵਿੱਚ ਆਪਣੇ ਕੰਮਕਾਜ ਨੂੰ ਜੱਥੇਬੰਦ ਕਰਨ ਵਿੱਚ ਔਰਤ ਵਿਭਾਗ ਦੀ ਮਦਦ ਕੀਤੀ ਜਾਵੇ। ਵੋਲਗਾ ਦੇ ਕੰਢੇ ਦੇ ਟਾਪੂਆਂ ਵਿੱਚ ਫੈਲੀ ਬਹੁਤ-ਸਾਰੀ ਫਿਸ਼ਰੀ ਵਿੱਚ ਪੰਜਾਹ-ਸੱਠ ਫੀਸਦੀ ਮਜ਼ਦੂਰ ਔਰਤਾਂ ਕੰਮ ਕਰਦੀਆਂ ਸਨ। ਸਟੀਮਰ ਨੇ ਫਿਸ਼ਰੀ ਵਾਲ਼ੇ ਇਲਾਕਿਆਂ ਦਾ ਇੱਕ ਚੱਕਰ ਲਗਾਇਆ।

ਅਸਤਰਾਖਾਨ ਵਿੱਚ ਜਾਂ ਇਹ ਕਹਿਣਾ ਬਿਹਤਰ ਹੋਵੇਗਾ ਕਿ ਅਸਤਰਾਖਾਨ ਦੀਆਂ ਫਿਸ਼ਰੀਆਂ ਵਿੱਚ, ਸਮੋਈਲੋਵਾ ਨੇ ਅੰਦੋਲਨਾਤਮਕ ਕੰਮ ਦੇ ਨਾਲ਼ ਇੱਕ ਹੋਰ ਕੰਮ ਕੀਤਾ, ਔਰਤ- ਮਰਦ ਮਜ਼ਦੂਰਾਂ ਦੇ ਹਾਲਾਤ ਦੀ ਜਾਂਚ- ਪੜਤਾਲ ਦਾ ਕੰਮ, ਜੋ ਉਸ ਸਮੇਂ ਵੱਡੀ ਗਿਣਤੀ ਵਿੱਚ (ਲਗਭਗ ਚਾਲੀ ਹਜ਼ਾਰ) ਮੱਛੀ ਪਾਲਣ ਖੇਤਰ ਵਿੱਚ ਕੰਮ ਕਰਦੇ ਸਨ। ਉਨ੍ਹਾਂ ਨੇ ਜੀਅ- ਜਾਨ ਨਾਲ਼ ਖ਼ੁਦ ਨੂੰ ਇਸ ਕੰਮ ਵਿੱਚ ਖਪਾ ਦਿੱਤਾ। ਭਾਵੇਂ ਮਾਸਕੋ ਵਿੱਚ ਹੀ ਉਸ ਨੂੰ ਉੱਥੋਂ ਦੀਆਂ ਮਜ਼ਦੂਰ ਔਰਤਾਂ ਦੀ ਹਾਲਤ ਅਤੇ ਉਨ੍ਹਾਂ ਦੇ ਕੰਮ ਦੀਆਂ ਔਖੀਆਂ ਹਾਲਤਾਂ ਦੀ ਚੇਤਾਵਨੀ ਦਿੱਤੀ ਗਈ ਸੀ ਪਰ ਉੱਥੇ ਉਸ ਨੂੰ ਜੋ ਕੁੱਝ ਦੇਖਣ ਨੂੰ ਮਿਲਿਆ ਉਸ ਨਾਲ਼ ਉਹ ਹੈਰਾਨ ਰਹਿ ਗਈ। ਬੀਤੇ ਯੁੱਗ ਨੇ, ਇਨ੍ਹਾਂ ਦੂਰ ਦੇ ਦੀਪਾਂ ਵਿੱਚ ਉਸ ਦੌਰ ਦੀ ਡਰਾਉਣੀ ਵਿਰਾਸਤ ਛੱਡੀ ਸੀ ਜਦੋਂ ਉੱਥੇ ਪੂੰਜੀਵਾਦੀ ਸਵਾਰਥ ਰਾਜ ਕਰਦਾ ਸੀ।

ਉਸ ਨੇ ਕੰਮਕਾਜੀ ਔਰਤ- ਮਰਦਾਂ ਦੀਆਂ ਜੀਵਨ ਹਾਲਤਾਂ ਸੁਧਾਰਨ ਦੇ ਕੰਮ ਵਿੱਚ ਲਾਪਰਵਾਹੀ ਵਰਤਣ ਲਈ ਫਿਸ਼ਰੀਆਂ ਦੇ ਪ੍ਰਬੰਧਕ ਅਤੇ ਉਨ੍ਹਾਂ ਦੀਆਂ ਕਮੇਟੀਆਂ ਦੇ ਨਾਲ਼- ਨਾਲ਼ ਸਪਲਾਈ ਮਜ਼ਦੂਰਾਂ ਦੀਆਂ ਟ੍ਰੇਡ- ਯੂਨੀਅਨ ਦੀਆਂ ਜੱਥੇਬੰਦੀਆਂ 'ਤੇ ਵਾਰ-ਵਾਰ ਹਮਲਾ ਬੋਲਿਆ।

ਸ਼ਾਮ ਦੀਆਂ ਮੀਟਿੰਗਾਂ ਵਿੱਚ ਉਸ ਦੀਆਂ ਗੱਲਾਂ ਹੋਰ ਵੀ ਜ਼ਿਆਦਾ ਅਸਰਦਾਇਕ ਹੁੰਦੀਆਂ ਸਨ ਜਦੋਂ ਉਹ ਔਰਤ ਅਤੇ ਮਰਦ ਮਜ਼ਦੂਰਾਂ ਨੂੰ ਜੱਥੇਬੰਦ ਹੋਣ, ਸੋਵੀਅਤ ਸੱਤ੍ਹਾ ਅਤੇ ਕਮਿਊਨਿਸਟ ਪਾਰਟੀ ਨਾਲ਼ ਰਲ਼ ਕੇ ਆਰਥਿਕ ਤਬਾਹੀ ਵਿਰੁੱਧ ਸੰਘਰਸ਼ ਕਰਨ ਲਈ ਲਲਕਾਰਦੀ ਸੀ।

ਉਹ ਬੈਰਕਾਂ ਵਿੱਚ ਅਤਿਅੰਤ ਗ਼ੈਰ- ਸਿਹਤਮੰਦ ਹਾਲਤਾਂ ਵਿੱਚ ਰਹਿਣ ਵਾਲ਼ੇ ਬੱਚਿਆਂ ਦੀ ਹਾਲਤ ਨੂੰ ਲੈ ਕੇ ਵਿਸ਼ੇਸ਼ ਰੂਪ 'ਚ ਚਿੰਤਤ ਸੀ। ਉਹ ਬੱਚਿਆਂ ਦੀਆਂ ਸੰਗੀਤ ਸਭਾਵਾਂ ਜਾਂ ਛੁੱਟੀਆਂ ਲਈ ਕੁੱਝ ਘੰਟੇ ਕੱਢਣ ਲਈ ਸਦਾ ਤਿਆਰ ਰਹਿੰਦੀ। ਕਦੇ- ਕਦੇ ਹਜ਼ਾਰ ਜਾਂ ਇਸਤੋਂ ਵੀ ਜ਼ਿਆਦਾ ਬੱਚੇ ਜਮ੍ਹਾਂ ਹੋ ਜਾਂਦੇ। ਉਹ ਉਨ੍ਹਾਂ ਨੂੰ ਕਹਾਣੀਆਂ ਸੁਣਾਉਂਦੀ, ਉਨ੍ਹਾਂ ਨਾਲ਼ ਗੱਲਾਂ ਕਰਦੀ। ਬੱਚਿਆਂ ਨਾਲ਼ ਉਸ ਦੇ ਵਰਤਾਓ ਵਿੱਚ ਜਬਰਦਸਤ ਧੀਰਜ

ਅਤੇ ਉਦਾਰਤਾ ਝਲਕਦੀ ਸੀ। ਉਹ ਬੱਚਿਆਂ ਦੀ ਹਾਲਤ ਦੇਖ ਕੇ ਨਰਾਜ਼ ਸੀ ਅਤੇ ਲੋਕਲ ਕਾਰਕੁੰਨਾਂ ਅਤੇ ਪ੍ਰਬੰਧਨ ਨਾਲ਼ ਬੈਠਕਾਂ ਵਿੱਚ ਇਸ ਮੁੱਦੇ ’ਤੇ ਬਹੁਤ ਜ਼ੋਰ ਦਿੰਦੀ ਸੀ। ਬੱਚਿਆਂ ਅਤੇ ਮਾਵਾਂ ਦੀ ਰੱਖਿਅਕ ਦੇ ਸਵਾਲ ’ਤੇ ਉਸ ਨੇ ਲਾਲ ਫੀਤਾਸ਼ਾਹੀ ਪ੍ਰਤੀ ਕਿਸੇ ਤਰ੍ਹਾਂ ਦੇ ਧੀਰਜ ਦਾ ਪ੍ਰਦਰਸ਼ਨ ਨਹੀਂ ਕੀਤਾ ਅਤੇ ਠੋਸ ਕਦਮ ਚੁੱਕੇ ਜਾਣ ਦੀ ਮੰਗ ਕੀਤੀ। ਪੂਰੇ ਮੱਛੀ ਪਾਲਣ ਖੇਤਰ ਵਿੱਚ ਜਿੱਥੇ ਕਿਤੇ ਵੀ ਪਾਰਟੀ ਸੈੱਲ ਸਨ ਉੱਥੇ ਨਰਸਰੀਆਂ ਅਤੇ ਬੱਚਿਆਂ ਦੀਆਂ ਕਾਲੋਨੀਆਂ ਬਣਾਉਣ ਦੇ ਯਤਨ ਕੀਤੇ ਗਏ। **ਰੈਡ ਸਟਾਰ** ਨੇ ਕਈ ਥਾਵਾਂ ’ਤੇ ਉਨ੍ਹਾਂ ਦੇ ਗਠਨ ਵਿੱਚ ਮਦਦ ਕੀਤੀ।

ਪਰ ਸਹੀ ਥਾਂ, ਔਜਾਰ ਅਤੇ ਸਭ ਤੋਂ ਵੱਧ ਕੇ ਜ਼ਰੂਰੀ ਕਰਮਚਾਰੀਆਂ ਦੀ ਕਮੀ ਇਨ੍ਹਾਂ ਚੀਜਾਂ ਲਈ ਲੜਨ ਵਾਲ਼ਿਆਂ ਸਾਹਮਣੇ ਸਭ ਤੋਂ ਵੱਡੀ ਰੁਕਾਵਟ ਸਨ। ਖ਼ੇਤਰੀ ਮੱਛੀ ਪਾਲਣ ਖ਼ੇਤਰ ਪਰਿਸ਼ਦ ਉਨ੍ਹਾਂ ਦੀਆਂ ਮੰਗਾਂ ਦੀ ਅਣਸੁਣੀ ਕਰਦਾ ਰਿਹਾ। ਕੇਂਦਰ ਦਾ ਪ੍ਰਭਾਵ ਇਸ ਦੂਰ- ਦਰਾਜ ਦੇ ਇਲਾਕੇ ਵਿੱਚ ਹੁਣ ਤੱਕ ਨਹੀਂ ਪਹੁੰਚਿਆ ਸੀ। ਆਗੂ ਜੱਥੇਬੰਦੀਆਂ ਨਾਲ਼ ਸੰਪਰਕ ਦੀ ਘਾਟ ਵਿੱਚ ਪਾਰਟੀ ਦੇ ਸੈੱਲ ਅਤੇ ਮੱਛੀ ਪਾਲਣ ਖ਼ੇਤਰ ਕਮੇਟੀਆਂ ਖ਼ੇਤਰੀ ਮੱਛੀ ਪਾਲਣ ਖ਼ੇਤਰ ਪਰਿਸ਼ਦ ਦੇ ਅਧੀਨ ਬਣੀਆਂ ਹੋਈਆਂ ਸਨ।

ਸਮੋਈਲੋਵਾ ਨੇ **ਰੈਡ ਸਟਾਰ** ਦੇ ਰਾਜਨੀਤਕ ਵਿਭਾਗ ਵਿੱਚ ਹੋਈਆਂ ਬੈਠਕਾਂ ਅਤੇ **ਰੈਡ ਸਟਾਰ** ਤੋਂ ਛਪਣ ਵਾਲ਼ੇ ਅਖ਼ਬਾਰ ਵਿੱਚ ਲਿਖੇ ਲੇਖਾਂ ਵਿੱਚ ਵੀ ਆਪਣਾ ਰੋਸ ਪ੍ਰਗਟ ਕੀਤਾ। ਸਟੀਮਰ ਵੋਲਗਾ ਦੇ ਕੰਢੇ ਜਿੰਨਾਂ ਅੱਗੇ ਵੱਧਦਾ ਗਿਆ ਇਹ ਲੇਖ ਓਨੇ ਵੱਧ ਜੀਵੰਤ ਹੁੰਦੇ ਗਏ।

15 ਮਈ ਨੂੰ ਉਹ “ਓਰੇਂਜਰੀ ਫਿਸ਼ਰੀ” ’ਤੇ ਪਹੁੰਚੇ। ਆਪਣੇ ਲੇਖ ‘ਮਜ਼ਦੂਰ ਔਰਤਾਂ ਨੇ ਆਪਣਾ ਫ਼ਰਜ਼ ਨਿਭਾਇਆ ਹੈ” ਵਿੱਚ ਸਮੋਈਲੋਵਾ ਨੇ ਲਿਖਿਆ:

“ਔਰਤ ਅਤੇ ਮਰਦ ਮਜ਼ਦੂਰ ਨਵੇਂ ਸਮਾਜਵਾਦੀ ਅਧਾਰ ’ਤੇ ਕੌਮੀ ਅਰਥਚਾਰੇ ਨੂੰ ਜੱਥੇਬੰਦ ਕਰ ਸਕਣ, ਇਸ ਲਈ ਨਾ ਸਿਰਫ਼ ਉਨ੍ਹਾਂ ਦਾ ਸਿੱਖਿਅਤ ਹੋਣਾ ਜ਼ਰੂਰੀ ਹੈ ਸਗੋਂ ਇਸ ਲਈ ਉਨ੍ਹਾਂ ਨੂੰ ਕਿੱਤਾਮੁਖੀ ਤਕਨੀਕੀ ਸਿੱਖਿਆ ਵੀ ਮਿਲਣੀ ਚਾਹੀਦੀ ਹੈ। ਇਸ ਉਦੇਸ਼ ਨੂੰ ਪੂਰਾ ਕਰਨ ਲਈ ਸੋਵੀਅਤ ਸਰਕਾਰ ਤਕਨੀਕੀ ਕੋਰਸ ਅਤੇ ਸਕੂਲਾਂ ਦਾ ਬੰਦੋਬਸਤ ਕਰ ਰਹੀ ਹੈ। ਸਾਨੂੰ ਅਨਪੜ੍ਹਤਾ ਦਾ ਖ਼ਾਤਮਾ ਕਰਨਾ ਹੀ ਹੋਵੇਗਾ ਜੋ ਪੁਰਾਣੇ ਢਾਂਚੇ ਦੀ ਸਰਾਪੀ ਹੋਈ ਵਿਰਾਸਤ ਹੈ। ਗਿਆਨ ਹਾਸਿਲ ਕਰਕੇ ਹੀ ਅਸੀਂ ਆਪਣੇ ਸਾਰੇ ਦੁਸ਼ਮਣਾਂ ਨੂੰ ਹਰਾ ਸਕਦੇ ਹਾਂ ਅਤੇ ਕੌਮੀ ਅਰਥਚਾਰੇ ਨੂੰ ਉਸਦੇ ਪੈਰਾਂ ’ਤੇ ਖੜ੍ਹਾ ਕਰ ਸਕਦੇ ਹਾਂ।”

ਉਸ ਨੇ ਆਪਣਾ ਆਖਰੀ ਲੇਖ 31 ਮਈ ਨੂੰ ਫਿਓਦੋਰੋਵ ਫਿਸ਼ਰੀ ਤੋਂ ਲਿਖਿਆ। “ਜਿੱਥੇ ਸਿੱਖਿਆ ਦੀ ਦਰਕਾਰ ਹੈ (ਰਾਜਨੀਤਕ ਸਿੱਖਿਆ ਵਿਭਾਗ ਦਾ ਫੁਰਮਾਨ)” ਨਾਮਕ ਲੇਖ ਵਿੱਚ ਉਹ ਕਹਿੰਦੀ ਹੈ:

“ਅਸਤਰਾਖਾਨ ਦੇ ਬਹੁਤ ਸਾਰੇ ਮੱਛੀ ਪਾਲਣ ਖੇਤਰ ਸਿੱਖਿਆ-ਸੱਭਿਆਚਾਰਕ ਕੰਮ ਦੀ ਦ੍ਰਿਸ਼ਟੀ ਤੋਂ ਰੇਗਿਸਤਾਨ ਵਰਗੇ ਹਨ। ਵੋਲਗਾ ਦੇ ਕੰਢੇ ਕੋਲ ਖਿੰਡੇ, ਸਹਿਰ ਦੇ ਵਿੱਦਿਅਕ ਹਲਕਿਆਂ ਤੋਂ ਨਿੱਖੜੇ ਇਨ੍ਹਾਂ ਇਲਾਕਿਆਂ ਨੂੰ ਨਾ ਤਾਂ ਵਿੱਦਿਅਕ ਹਲਕਿਆਂ ਤੋਂ

ਕੋਈ ਮਦਦ ਮਿਲਦੀ ਹੈ ਅਤੇ ਨਾ ਹੀ ਰਾਜਨੀਤਕ ਸਿੱਖਿਆ ਵਿਭਾਗਾਂ ਤੋਂ। ਪਰ ਕਿਰਤੀ ਲੋਕਾਂ ਵਿੱਚ ਹਰ ਥਾਂ ਸਿੱਖਿਆ ਦੀ ਪਿਆਸ ਦੇਖੀ ਜਾ ਸਕਦੀ ਹੈ। ਸਮੁੱਚੇ ਮੱਛੀ ਪਾਲਣ ਖੇਤਰ ਵਿੱਚ ਬਾਲਗਾਂ ਨੂੰ ਪੜ੍ਹਨਾ– ਲਿਖਣਾ ਸਿਖਾਉਣ ਲਈ ਖੁਦ ਮਜ਼ਦੂਰਾਂ ਦੀ ਪਹਿਲ ’ਤੇ ਸਕੂਲ ਖੁੱਲ੍ਹ ਰਹੇ ਹਨ। ਲੋਕਲ ਕਲੱਬਾਂ ਦਾ ਗਠਨ ਕੀਤਾ ਜਾ ਰਿਹਾ ਹੈ। ਪਰ ਉਹ ਕਿਸੇ ਤਰ੍ਹਾਂ ਆਪਣਾ ਵਜੂਦ ਬਣਾਏ ਹੋਏ ਹਨ ਕਿਉਂਕਿ ਉਨ੍ਹਾਂ ਕੋਲ ਕਿਤਾਬਾਂ ਨਹੀਂ ਹਨ, ਕਲੱਬਾਂ ਵਿੱਚ ਕੋਈ ਅਖ਼ਬਾਰ ਨਹੀਂ ਆਉਂਦੇ ਅਤੇ ਮੱਛੀ ਪਾਲਣ ਖੇਤਰਾਂ ਦੇ ਮਜ਼ਦੂਰਾਂ ਨੂੰ ਪਤਾ ਨਹੀਂ ਰਹਿੰਦਾ ਕਿ ਦੁਨੀਆਂ ਵਿੱਚ ਕੀ ਚਲ ਰਿਹਾ ਹੈ। ਇਹ ਸੱਚ ਹੈ ਕਿ ਕਿਤਾਬਾਂ ਦੀ ਕਮੀ ਦਾ ਕਾਰਨ ਆਮ ਆਰਥਿਕ ਤੰਗੀ ਹੈ ਜਿਸ ਤੋਂ ਅਸੀਂ ਗੁਜ਼ਰ ਰਹੇ ਹਾਂ। ਰਾਜਨੀਤਕ ਸਿੱਖਿਆ ਵਿਭਾਗ ਕੋਲ ਪੱਕੇ ਤੌਰ ’ਤੇ ਸਕੂਲੀ ਕਿਤਾਬਾਂ ਹਨ ਅਤੇ ਉਹ ਸਕੂਲ ਵਿੱਚ ਕਿਤਾਬਾਂ ਮੁਹੱਈਆ ਵੀ ਕਰਾਉਂਦਾ ਹੈ। ਅੱਜ ਚਾਲੀ ਹਜ਼ਾਰ ਔਰਤ– ਮਰਦ ਮਜ਼ਦੂਰਾਂ ਨੂੰ ਵਿਆਪਕ ਸੱਭਿਆਚਾਰਕ ਵਿੱਦਿਅਕ ਕੰਮ ਦੀ ਦਰਕਾਰ ਹੈ, ਖਾਸ ਕਰਕੇ ਉਦੋਂ ਜਦੋਂ ਕਿ ਮੱਛੀ ਪਾਲਣ ਖੇਤਰ ਗਣਰਾਜ ਦੇ ਕੌਮੀ ਅਰਥਚਾਰੇ ਲਈ ਇੰਨੇ ਮਹੱਤਵਪੂਰਨ ਹੋ ਗਏ ਹਨ।”

“ਪਾਰਟੀ, ਟ੍ਰੇਡ ਯੂਨੀਅਨਾਂ ਅਤੇ ਵਿੱਦਿਅਕ ਸੰਸਥਾਵਾਂ ਨੂੰ ਇਸ ਕਿਰਤੀ ਅਬਾਦੀ ਦੀ ਸਿੱਖਿਆ ’ਤੇ ਸਭ ਤੋਂ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ।”

ਇਹ ਉਸ ਦਾ ਆਖਰੀ ਲੇਖ ਸੀ।

ਮਈ 31 ਨੂੰ ਸਮੋਈਲੋਵਾ ਨੇ ਆਪਣਾ ਆਖਿਰੀ ਭਾਸ਼ਣ ਦਿੱਤਾ। ਉਹ ਫਿਓਦੋਰੋਵ ਫਿਸ਼ਰੀ ਵਿੱਚ ਗਈ ਅਤੇ ਔਰਤਾਂ ਨਾਲ਼ ਕੌਮੀ ਅਰਥਚਾਰੇ ਵਿੱਚ ਉਨ੍ਹਾਂ ਦੀ ਭੂਮਿਕਾ ਦੀ ਚਰਚਾ ਕੀਤੀ। ਉਸੇ ਦਿਨ ਸ਼ਾਮ ਨੂੰ ਉਹ ਬਿਮਾਰ ਪੈ ਗਈ ਅਤੇ ਦੋ ਦਿਨ ਬਾਅਦ ਉਸ ਦੀ ਮੌਤ ਹੋ ਗਈ।

ਅਸਤਰਾਖਾਨ ਵਿੱਚ ਸਮੋਈਲੋਵਾ ਨੂੰ ਇੱਕ ਹੋਰ ਦਿਲ ਤੋੜ ਦੇਣ ਵਾਲ਼ਾ ਅਨੁਭਵ ਹੋਇਆ ਸੀ। ਇੱਕ ਸੰਮੇਲਨ ਲਈ ਉਸ ਕੋਲ ਭੇਜੀਆਂ ਗਈਆਂ ਚਿੱਟਾਂ ਵਿੱਚੋਂ ਇੱਕ ਕਾਮਰੇਡ ਸ਼ਪਾਕੋਵਾ ਦੀ ਸੀ ਜਿਸ ਨੇ ਉਸ ਨਾਲ਼ ਨਿੱਜੀ ਮੁਲਾਕਾਤ ਲਈ ਕਿਹਾ ਸੀ। ਸ਼ਪਾਕੋਵਾ ਉਸ ਸਮੇਂ ਪੇਤ੍ਰੋਗਰਾਦ ਦੀ ਇੱਕ ਸਰਗਰਮ ਮਜ਼ਦੂਰ ਔਰਤ ਹੋਇਆ ਕਰਦੀ ਸੀ, ਜਦੋਂ ਸਮੋਈਲੋਵਾ ਨੇ ਸੰਘਰਸ਼ ਦੇ ਸ਼ੁਰੂਆਤੀ ਦਿਨਾਂ ਵਿੱਚ ਉੱਥੇ ਔਰਤਾਂ ਨੂੰ ਜੱਥੇਬੰਦ ਕੀਤਾ ਸੀ। ਸਮੋਈਲੋਵਾ ਨੇ ਉਸ ਨੂੰ ਫੌਰਨ **ਰੇਡ ਸਟਾਰ** ’ਤੇ ਸੱਦਿਆ ਜਿੱਥੇ ਸ਼ਪਾਕੋਵਾ ਨੇ ਉਸ ਨੂੰ ਆਪਣੀ ਕਹਾਣੀ ਸੁਣਾਈ।

ਸੋਵੀਅਤ ਸੰਘ ਦੀ ਕਮਿਊਨਿਸਟ ਪਾਰਟੀ ਦੀ ਕੇਂਦਰੀ ਕਮੇਟੀ ਨਾਲ਼ ਸਬੰਧਿਤ ਮਜ਼ਦੂਰ ਔਰਤਾਂ ਦੀ ਕੇਂਦਰੀ ਜੱਥੇਬੰਦੀ ਵੱਲੋਂ ਕੁੱਝ ਹੋਰ ਕਾਮਰੇਡਾਂ ਨਾਲ਼ ਸ਼ਪਾਕੋਵਾ ਨੂੰ ਮੱਛੀ ਪਾਲਣ ਖੇਤਰ ਵਿੱਚ ਕੰਮ ਕਰਨ ਲਈ ਭੇਜਿਆ ਗਿਆ ਸੀ। ਇਨ੍ਹਾਂ ਸਾਰਿਆਂ ਨੂੰ ਉੱਥੇ ਅਣਜਾਣੀਆਂ ਅਤੇ ਔਖੀਆਂ ਹਾਲਤਾਂ ਦਾ ਸਾਹਮਣਾ ਕਰਨਾ ਪਿਆ। ਉਹ ਅਸਤਰਾਖਾਨ ਦੀ ਖੇਤਰੀ ਪਾਰਟੀ ਕਮੇਟੀ ਨਾਲ਼ੋਂ ਨਿੱਖੜ ਗਏ ਸਨ। ਉਹ ਵੋਲਗਾ ਦੇ ਕੰਢੇ ਦੇ ਵੱਖ ਵੱਖ ਸੁਨਸਾਨ ਦੀਪਾਂ ਵਿੱਚ ਖਿੰਡੇ ਹੋਏ ਸਨ, ਜੋ ਪਾਰਟੀ ਕੰਮਾਂ ਦੇ ਨਜ਼ਰੀਏ ਤੋਂ ਸੱਚਮੁੱਚ ਵੀਰਾਨ ਹੀ

ਸਨ; ਅਤੇ ਚਾਰੇ ਪਾਸਿਓਂ ਦੁਸ਼ਮਣਾਨਾਂ ਤੱਤਾਂ ਨਾਲ਼ ਘਿਰੇ ਹੋਏ ਸਨ; ਜਲਦ ਹੀ ਉਨ੍ਹਾਂ ਦੇ ਸਮੂਹ ਦੇ ਅੰਦਰ ਲੀਡਰਸ਼ਿਪ ਨਾਮ ਦੀ ਕੋਈ ਚੀਜ਼ ਨਹੀਂ ਬਚੀ। ਉਨ੍ਹਾਂ ਦੀਆਂ ਸਫਾਂ ਵਿੱਚ ਆਪਸੀ ਏਕਤਾ ਕਮਜ਼ੋਰ ਪੈ ਗਈ। ਉਹ ਸਾਰੇ ਪਾਸਿਓਂ ਨਿੱਖੜ ਗਏ ਅਤੇ ਆਪਸੀ ਸੰਪਰਕ ਦੀ ਕਮੀ ਕਰਕੇ ਖਿੰਡਾਅ ਦਾ ਸ਼ਿਕਾਰ ਹੋ ਗਏ। ਸਮੋਈਲੋਵਾ ਦੇ ਸਰੋਕਾਰ ਅਤੇ ਕਾਮਰੇਡਾਨਾ ਧਿਆਨ ਤੋਂ ਪ੍ਰਭਾਵਿਤ ਹੋ ਕੇ ਸ਼ਪਾਕੋਵਾ ਖੁਦ ਨੂੰ ਰੋਕ ਨਾ ਸਕੀ। ਉਹ ਸਾਰਾ ਕੁੱਝ ਕਹਿ ਦੇਣਾ ਚਾਹੁੰਦੀ ਸੀ, ਸਾਰੀ ਕਹਾਣੀ ਸੁਣਾ ਦੇਣਾ ਚਾਹੁੰਦੀ ਸੀ। ਉਹ ਆਪਣੀ ਹਾਲਤ ਦਾ ਬਿਆਨ ਕਰਦੇ ਹੋਏ ਰੋ ਪਈ। ਉਸ ਕੋਲ਼ ਅਸਲ ਵਿੱਚ ਕੁੱਝ ਵੀ ਨਹੀਂ ਸੀ। ਸਮੋਈਲੋਵਾ ਦੰਗ ਰਹਿ ਗਈ। ਉਸ ਨੇ ਸ਼ਪਾਕੋਵਾ ਨੂੰ ਰੈਡ ਸਟਾਰ 'ਤੇ ਨਾਲ਼ ਲੈ ਚੱਲਣ ਦਾ ਫੈਸਲਾ ਕਰ ਲਿਆ ਪਰ ਜਦੋਂ ਸਟੀਮਰ ਆਇਆ ਓਦੋਂ ਤੱਕ ਸ਼ਪਾਕੋਵਾ ਲਈ ਕਾਫ਼ੀ ਦੇਰ ਹੋ ਚੁੱਕੀ ਸੀ। ਸਮੋਈਲੋਵਾ ਨੂੰ ਮਿਲਣ ਦੇ ਅਗਲੇ ਹੀ ਦਿਨ ਉਸਦੀ ਮੌਤ ਹੋ ਗਈ। ਉਹ ਅਸਤਰਾਖਾਨ ਵਿੱਚ ਹੈਜ਼ੇ ਦੀ ਪਹਿਲੀ ਸ਼ਿਕਾਰ ਸੀ। ਉਸਦੀ ਮੌਤ ਨਾਲ਼ ਸਮੋਈਲੋਵਾ ਨੂੰ ਕਾਫ਼ੀ ਸਦਮਾ ਲੱਗਿਆ। ਪਰ ਸਮੋਈਲੋਵਾ ਨੂੰ ਖ਼ੁਦ ਵੀ ਹੈਜ਼ਾ ਹੋ ਗਿਆ ਅਤੇ 2 ਜੂਨ ਨੂੰ ਉਸਦੀ ਮੌਤ ਹੋ ਗਈ।

ਜ਼ਾਰਸ਼ਾਹੀ ਦੀ ਦੇਣ ਤਿੰਨ ਮਹਾਂਬਿਪਤਾਵਾਂ – ਗਰੀਬੀ, ਅਗਿਆਨ ਅਤੇ ਜ਼ਬਰ — ਉੱਤੇ ਪਲ਼ਣ ਵਾਲ਼ੇ ਦੁਸ਼ਮਣ ਦੇ ਖ਼ੂਨੀ ਪੰਜਿਆਂ ਨੇ ਪੇਤ੍ਰੋਗਰਾਦ ਦੀ ਸਿਹਤਮੰਦ, ਨੌਜਵਾਨ ਅਤੇ ਉਤਸ਼ਾਹੀ ਔਰਤ ਕਾਰਕੁੰਨ ਸ਼ਪਾਕੋਵਾ ਨੂੰ ਖੋਹ ਲਿਆ। ਉਸੇ ਦੁਸ਼ਮਣ ਨੇ ਦਿਲੋਂ ਸਦਾ ਨੌਜਵਾਨ ਅਤੇ ਇਨਕਲਾਬੀ ਊਰਜਾ ਨਾਲ਼ ਭਰੀ ਦ੍ਰਿੜ ਯੋਧਾ ਸਮੋਈਲੋਵਾ ਦੀ ਵੀ ਜਾਨ ਲੈ ਲਈ।

ਕਮਿਊਨਿਸਟ ਪਾਰਟੀ ਨੇ ਅਸਤਰਾਖਾਨ ਦੇ ਮੱਛੀ ਪਾਲਣ ਖੇਤਰ ਦੇ ਸੋਵੀਅਤਕਰਨ ਦੀ ਔਖੀ ਲੜਾਈ ਨੂੰ ਜਾਰੀ ਰੱਖਿਆ।

ਸਮੋਈਲੋਵਾ ਅਤੇ ਉਸਦੇ ਪਤੀ ਨੇ ਸਹਿਜ ਜਮਾਤੀ ਬੋਧ ਤੋਂ ਸਹੀ ਮੁਲਾਂਕਣ ਕੀਤਾ ਸੀ ਕਿ ਅਸਤਰਖਾਨ ਮੱਛੀ ਪਾਲਣ ਖੇਤਰ ਦੇ ਕੰਮ ਵਿੱਚ "ਵਿਰੋਧੀ ਤੱਤ" ਵੜ ਆਏ ਹਨ। ਅਤੀਤ ਵਿੱਚ ਇਹੀ ਮੱਛੀ ਪਾਲਣ ਖੇਤਰ ਆਪਣੇ ਪੂੰਜੀਵਾਦੀ ਮਾਲਕਾਂ ਨੂੰ ਜ਼ਬਰਦਸਤ ਮੁਨਾਫਾ ਦਿੰਦਾ ਸੀ। ਪੁਰਾਣੇ ਮਾਲਕਾਂ ਦੇ ਵਫਾਦਾਰ ਕਰਿੰਦਿਆਂ ਨੇ ਕੇਂਦਰ ਨਾਲ਼ ਲੰਮੀ ਦੂਰੀ ਅਤੇ ਲੋਕਲ ਕਾਰਕੁੰਨਾਂ ਦੀ ਕਮਜ਼ੋਰੀ ਦਾ ਫਾਇਦਾ ਚੁੱਕ ਕੇ ਮੱਛੀ ਪਾਲਣ ਵਿੱਚ ਆਪਣੀਆਂ ਜੜ੍ਹਾਂ ਜਮ੍ਹਾਂ ਲਈਆਂ ਅਤੇ ਸੋਵੀਅਤ ਸਰਕਾਰ ਦੇ ਉਸਾਰੀ ਦੇ ਕੰਮਾਂ ਨੂੰ ਤਬਾਹ ਕਰ ਸੁੱਟਿਆ।

ਸਾਲ 1926 ਵਿੱਚ ਜਾ ਕੇ ਕਮਿਊਨਿਸਟ ਪਾਰਟੀ ਦੀ ਲੀਡਰਸ਼ਿਪ ਵਿੱਚ ਸੋਵੀਅਤ ਸਰਕਾਰ ਵਿਆਪਕ ਪੱਧਰ 'ਤੇ ਕੌਮੀ ਅਰਥਚਾਰੇ ਨੂੰ ਬਹਾਲ ਕਰਨ ਅਤੇ ਫਿਰ ਉਸਦੀ ਮੁੜ ਉਸਾਰੀ ਕਰਨ ਦੇ ਕੰਮ ਨੂੰ ਠੀਕ ਤਰ੍ਹਾਂ ਨਾਲ਼ ਸੰਭਾਲ ਸਕੀ। ਅਸਤਰਾਖਾਨ ਵਿੱਚ ਤੋੜ- ਫੋੜ ਕਰਨ ਵਾਲ਼ਿਆਂ ਨੂੰ ਉਖਾੜ ਸੁੱਟਿਆ ਗਿਆ ਅਤੇ ਸੰਪੂਰਨ ਆਰਥਿਕ- ਸਮਾਜਿਕ ਮੁੜ ਉਸਾਰੀ ਦਾ ਕੰਮ ਸ਼ੁਰੂ ਹੋਇਆ।

ਅਸਤਰਾਖਾਨ ਦੇ ਮੱਛੀ ਪਾਲਣ ਖੇਤਰ ਦੇ ਵਿਨਾਸ਼ਕਾਰੀਆਂ ਦੇ ਮਾਮਲੇ ਦੀ ਗੂੰਜ ਪੂਰੇ ਸੋਵੀਅਤ ਸੰਘ ਵਿੱਚ ਸੁਣੀ ਗਈ; ਪਰ ਤੋੜ- ਫੋੜ ਦੀ ਇਸ ਕਾਰਵਾਈ ਦੇ ਆਖਰੀ ਸ੍ਰੋਤ

ਅਸਤਰਾਖਾਨ ਵਿੱਚ ਨਹੀਂ ਲੱਭੇ ਜਾ ਸਕਦੇ ਸਨ।

ਜਦੋ ਵੱਡੇ ਕੌਮਾਂਤਰੀ ਮੁਕੱਦਮੇ ਸ਼ੁਰੂ ਹੋਏ, 'ਇੰਡਸਟ੍ਰੀਅਲ ਪਾਰਟੀ' ਅਤੇ ਮੈਨਸ਼ਵਿਕਾਂ ਵਿਰੁੱਧ ਮੁਕੱਦਮੇ ਚੱਲੇ ਓਦੋਂ ਇਹ ਤੱਥ ਸਾਹਮਣੇ ਆਇਆ ਕਿ ਅਸਤਰਾਖਾਨ ਦੇ ਮੱਛੀ ਪਾਲਣ ਖੇਤਰ ਵਿੱਚ ਚੱਲ ਰਹੀ ਤੋੜ-ਫੋੜ ਦੇ ਤਾਰ ਵਿਦੇਸ਼ ਵਿੱਚ, ਰੂਸੀ ਪੂੰਜੀਪਤੀਆਂ ਤੱਕ ਫੈਲੇ ਹੋਏ ਹਨ, ਜਿਨ੍ਹਾਂ ਨੂੰ ਕੌਮਾਂਤਰੀ ਪੂੰਜੀਪਤੀ ਜਮਾਤ ਨੇ ਪਨਾਹ ਦਿੱਤੀ ਹੋਈ ਸੀ।

ਪਰ ਕਿਰਤੀ ਜਮਾਤ, ਭਾਵ ਕਿ ਸਮਾਜਵਾਦ ਦੀ ਉਸਾਰੀ ਕਰ ਰਹੇ ਕਰੋੜਾਂ ਔਰਤ-ਮਰਦ ਮਜ਼ਦੂਰ ਜੇਤੂ ਭਾਵ ਨਾਲ਼ ਸਾਰੀਆਂ ਪੁਰਾਣੀਆਂ ਚੀਜਾਂ ਨੂੰ, ਜਿਨ੍ਹਾਂ ਦੇ ਦਿਨ ਬੀਤ ਚੁੱਕੇ ਹਨ, ਝਾੜੂ ਮਾਰ ਕੇ ਪਰ੍ਹੇ ਹਟਾ ਰਹੇ ਹਨ। ਉਨ੍ਹਾਂ ਨੇ ਇਸ ਖੁਸ਼ਹਾਲ ਖੇਤਰ ਵਿੱਚ ਦੂਨੀਪ੍ਰੋਸਤ੍ਰੋਯ ਅਤੇ ਕੁਜਬਾਸ ਦੀ ਟੱਕਰ ਦਾ ਮਜ਼ਦੂਰਾਂ ਦਾ ਸ਼ਹਿਰ ਖੜ੍ਹਾ ਕਰ ਲਿਆ ਹੈ ਅਤੇ ਇਹ ਸ਼ਹਿਰ ਉਸ ਕਾਮਰੇਡ ਦਾ ਸਭ ਤੋਂ ਸਹੀ ਸਮਾਰਕ ਹੈ ਜੋ ਇਸ ਸੰਘਰਸ਼ ਵਿੱਚ ਸ਼ਹੀਦ ਹੋ ਗਈ, ਇਹ ਸ਼ਹਿਰ ਅਜਿੱਤ ਬਾਲਸ਼ਵਿਕ ਵੀਰਾਂਗਣਾ ਨਤਾਸ਼ਾ ਦੀ ਸਰਵਉੱਤਮ ਯਾਦਗਾਰ ਹੈ।

• • •

# ਪੂਰਕ

# ਅਕਤੂਬਰ ਇਨਕਲਾਬ ਦੇ ਦਿਨਾਂ ਦੀਆਂ ਵੀਰਾਂਗਣਾਂ

## ਅਲੈਕਜ਼ਾਂਦਰਾ ਕੋਲੋਨਤਾਈ

ਉਹ ਕੌਣ ਔਰਤਾਂ ਸਨ, ਜਿਨ੍ਹਾਂ ਨੇ ਮਹਾਨ ਅਕਤੂਬਰ ਇਨਕਲਾਬ ਵਿੱਚ ਹਿੱਸਾ ਲਿਆ ਸੀ ? ਕੀ ਉਹ ਨਿੱਖੜੇ ਹੋਏ ਵਿਅਕਤੀ ਸਨ ? ਨਹੀਂ, ਉਨ੍ਹਾਂ ਦੀ ਗਿਣਤੀ ਬੜੀ ਵੱਡੀ ਸੀ; ਦਸਾਂ, ਸੈਂਕੜਿਆਂ-ਹਜਾਰਾਂ ਅਨਾਮ ਨਾਇਕਾਵਾਂ ਜਿਨ੍ਹਾਂ ਨੇ ਲਾਲ ਝੰਡੇ ਅਤੇ ਸੋਵੀਅਤਾਂ ਦੇ ਨਾਅਰੇ ਦੇ ਪਿੱਛੇ ਮਜ਼ਦੂਰਾਂ ਅਤੇ ਕਿਸਾਨਾਂ  ਦੇ ਮੋਢੇ ਨਾਲ਼ ਮੋਢਾ ਮਿਲਾ ਕੇ ਮਾਰਚ ਕਰਦੇ ਹੋਏ ਧਰਮ ਕੇਂਦਰਿਤ ਜ਼ਾਰਸ਼ਾਹੀ ਦੀ ਤਬਾਹੀ ਦੇ ਰਹਿੰਦ ਖੂੰਹਦ ਦੇ ਉੱਪਰੋਂ ਲੰਘ ਕੇ ਇੱਕ ਨਵੇਂ ਭਵਿੱਖ ਵਿੱਚ ਪ੍ਰਵੇਸ਼ ਕੀਤਾ...।

ਜੇ ਕੋਈ ਪਿੱਛੇ ਮੁੜ ਕੇ ਅਤੀਤ ’ਤੇ ਨਜ਼ਰ ਮਾਰੇ ਤਾਂ ਉਹ ਉਨ੍ਹਾਂ ਨੂੰ ਦੇਖ ਸਕਦਾ ਹੈ—ਇਨ੍ਹਾਂ ਅਨਾਮ ਨਾਇਕਾਵਾਂ ਦੀ ਅਬਾਦੀ ਨੂੰ, ਜਿਨ੍ਹਾਂ ਨੂੰ ਅਕਤੂਬਰ ਨੇ ਭੁੱਖ ਨਾਲ਼ ਮਰਦੇ ਸ਼ਹਿਰਾਂ ਅਤੇ ਲੜਾਈ ’ਚ ਲੁੱਟੇ ਗਏ ਗਰੀਬ ਪਿੰਡਾਂ ਵਿੱਚ ਲੱਭਿਆ ਸੀ... ਸਿਰ ’ਤੇ ਰੁਮਾਲ ਬੰਨ੍ਹੀ (ਭਾਵੇਂ ਇਨ੍ਹਾਂ ’ਚ ਲਾਲ ਰੁਮਾਲ ਅਜੇ ਬਹੁਤ ਘੱਟ ਹੀ ਸਨ), ਘਸਿਆ ਹੋਇਆ ਘੱਗਰਾ ਅਤੇ ਰੂੰ ਭਰੀ ਸਰਦੀਆਂ ਜੈਕੇਟ ਪਾਈ... ਜਵਾਨ ਅਤੇ ਬੁੱਢੀਆਂ, ਮਜ਼ਦੂਰਾਂ ਅਤੇ ਸਿਪਾਹੀਆਂ ਦੀਆਂ ਪਤਨੀਆਂ, ਕਿਸਾਨ ਔਰਤਾਂ ਅਤੇ ਸ਼ਹਿਰ ਦੇ ਗਰੀਬਾਂ ਦੀਆਂ ਘਰਵਾਲ਼ੀਆਂ। ਇਨ੍ਹਾਂ ’ਚ ਦਫਤਰ ਵਿੱਚ ਕੰਮ ਕਰਨ ਵਾਲ਼ੀਆਂ ਜਾਂ ਹੋਰ ਪੇਸ਼ਿਆਂ ਵਿੱਚ ਲੱਗੀਆਂ ਔਰਤਾਂ, ਪੜ੍ਹੀਆਂ-ਲਿਖੀਆਂ ਅਤੇ ਸੱਭਿਅਕ ਔਰਤਾਂ ਘੱਟ, ਖਾਸ ਤੌਰ ’ਤੇ ਇਨ੍ਹਾਂ ਦਿਨਾਂ ਵਿੱਚ, ਬਹੁਤ ਹੀ ਘੱਟ ਸਨ ਪਰ ਲਾਲ ਝੰਡੇ ਨੂੰ ਅਕਤੂਬਰ ਦੀ ਜਿੱਤ ਤੱਕ ਪਹੁੰਚਾਉਣ ਵਾਲ਼ਿਆਂ ਵਿੱਚ ਬੁੱਧੀਜੀਵੀ ਜਮਾਤ ਤੋਂ ਆਈਆਂ ਔਰਤਾਂ ਵੀ ਸਨ— ਅਧਿਆਪਕਾਵਾਂ, ਦਫਤਰਾਂ ਵਿੱਚ ਕੰਮ ਕਰਨ ਵਾਲ਼ੀਆਂ ਔਰਤਾਂ, ਹਾਈ ਸਕੂਲਾਂ ਅਤੇ ਯੂਨੀਵਰਸਿਟੀਆਂ ਦੀਆਂ ਨੌਜਵਾਨ ਵਿਦਿਆਰਥਣਾਂ, ਡਾਕਟਰ। ਉਹ ਖੁਸ਼ੀ-ਖੁਸ਼ੀ, ਨਿਰਸਵਾਰਥ ਭਾਵ ਨਾਲ਼ ਅਤੇ ਨਿਸ਼ਚਿਤ ਉਦੇਸ਼ ਨਾਲ਼ ਚਲਦੀਆਂ ਗਈਆਂ। ਜਿੱਥੇ ਵੀ ਉਨ੍ਹਾਂ ਨੂੰ ਭੇਜਿਆ ਗਿਆ, ਉਹ ਗਈਆਂ। ਮੋਰਚੇ ’ਤੇ ? ਉਨ੍ਹਾਂ ਨੇ ਸਿਪਾਹੀਆਂ ਦੀ ਟੋਪੀ ਲਗਾਈ ਅਤੇ ਲਾਲ ਫੌਜ ਦੀਆਂ ਵੀਰਾਂਗਣਾਂ ਬਣ ਗਈਆਂ। ਜੇ ਉਨ੍ਹਾਂ ਨੇ ਬਾਹਾਂ ’ਤੇ ਲਾਲ ਪੱਟੀਆਂ ਲਗਾ ਲਈਆਂ ਤਾਂ ਉਹ ਗਾਤਿਵਨਾ (ਲੈਨਿਨਗ੍ਰਾਦ ਕੋਲ਼ ਇੱਕ ਉਪਨਗਰ) ਵਿੱਚ ਕੇਰੇਂਸਕੀ ਦੇ ਵਿਰੁੱਧ ਲਾਲ ਫੌਜ ਦੀ ਮਦਦ ਲਈ ਮੁੱਢਲੀ ਸਿਹਤ ਸਟੇਸ਼ਨਾਂ ਵੱਲ ਭੱਜ ਰਹੀਆਂ ਹੁੰਦੀਆਂ ਸਨ। ਉਹ ਫੌਜ ਦੀ ਸੰਚਾਰ ਵਿਵਸਥਾ ਵਿੱਚ ਕੰਮ ਕਰਦੀਆਂ ਸਨ। ਉਹ ਬੇਹੱਦ ਜ਼ਿੰਦਾਦਿਲੀ ਨਾਲ਼ ਕੰਮ ਕਰਦੀਆਂ ਸਨ। ਇਸ ਵਿਸ਼ਵਾਸ ਨਾਲ਼ ਭਰੀਆਂ ਕਿ ਕੋਈ ਵੱਡੇ ਮਹੱਤਵ ਦੀ ਚੀਜ਼ ਵਾਪਰ ਰਹੀ ਹੈ ਅਤੇ ਅਸੀਂ ਸਾਰੇ ਇੱਕ ਹੀ ਇਨਕਲਾਬੀ ਕਾਰਵਾਈ ਦੇ ਹਿੱਸੇ ਹਾਂ।

ਪਿੰਡਾਂ ਵਿੱਚ ਕਿਸਾਨ ਔਰਤਾਂ ਨੇ, ਜਿਨ੍ਹਾਂ ਦੇ ਪਤੀ ਮੋਰਚਿਆਂ ’ਤੇ ਭੇਜ ਦਿੱਤੇ ਗਏ

ਸਨ, ਭੂ–ਮਾਲਕਾਂ ਤੋਂ ਜ਼ਮੀਨ ਖੋਹ ਲਈ ਅਤੇ ਕੁਲੀਨਾਂ ਨੂੰ ਉਨ੍ਹਾਂ ਦੇ ਆਲ੍ਹਣਿਆਂ ਤੋਂ ਬਾਹਰ ਕੱਢ ਦਿੱਤਾ ਜਿਨ੍ਹਾਂ ਵਿੱਚ ਉਹ ਸਦੀਆਂ ਤੋਂ ਪਲ਼ ਰਹੇ ਸਨ।

ਜਦੋਂ ਵੀ ਅਕਤੂਬਰ ਦੀਆਂ ਘਟਨਾਵਾਂ ਨੂੰ ਯਾਦ ਕੀਤਾ ਜਾਂਦਾ ਹੈ ਤਾਂ ਵੱਖ- ਵੱਖ ਚਿਹਰੇ ਨਹੀਂ, ਸਗੋਂ ਲੋਕ ਸਮੂਹ ਦਿਖਾਈ ਪੈਂਦੇ ਹਨ। ਅਣਗਿਣਤ ਲੋਕਸਮੂਹ, ਮਨੁੱਖਤਾ ਦੀਆਂ ਲਹਿਰਾਂ ਵਾਂਗ। ਪਰ ਜਿੱਥੇ ਵੀ ਨਜ਼ਰ ਮਾਰੀ ਜਾਵੇ ਔਰਤਾਂ ਦਿਖਾਈ ਦਿੰਦੀਆਂ ਹਨ— ਮੀਟਿੰਗਾਂ ਵਿੱਚ, ਸਭਾਵਾਂ ਵਿੱਚ, ਮੁਜ਼ਾਹਰਿਆਂ ਵਿੱਚ.....।ਅਜੇ ਇਹ ਨਿਸ਼ਚਿਤ ਨਹੀਂ ਹੈ ਕਿ ਉਹ ਠੀਕ- ਠੀਕ ਕੀ ਚਾਹੁੰਦੀਆਂ ਹਨ, ਕਿਸ ਲਈ ਉਹ ਯਤਨਸ਼ੀਲ ਹਨ। ਪਰ ਉਹ ਇੱਕ ਚੀਜ਼ ਜਾਣਦੀਆਂ ਹਨਃ ਉਹ ਹੁਣ ਯੁੱਧ ਨੂੰ ਹੋਰ ਬਰਦਾਸ਼ਤ ਨਹੀਂ ਕਰਨਗੀਆਂ ਅਤੇ ਨਾ ਹੀ ਉਹ ਭੂ–ਮਾਲਕਾਂ ਅਤੇ ਅਮੀਰਾਂ ਨੂੰ ਚਾਹੁੰਦੀਆਂ ਹਨ...... 1917 ਦੇ ਸਾਲ ਵਿੱਚ ਮਨੁੱਖਤਾ ਦਾ ਮਹਾਂਸਾਗਰ ਉਛਲ਼ਦਾ ਅਤੇ ਹਿਲੋਰੇ ਲੈਂਦਾ ਹੈ ਅਤੇ ਉਸ ਮਹਾਂਸਾਗਰ ਦਾ ਇੱਕ ਭਾਰੀ ਹਿੱਸਾ ਔਰਤਾਂ ਤੋਂ ਬਣਿਆ ਹੋਇਆ ਹੈ....

ਇੱਕ ਦਿਨ ਇਤਿਹਾਸਕਾਰ ਇਨਕਲਾਬ ਦੀਆਂ ਉਨ੍ਹਾਂ ਸਾਰੀਆਂ ਨਾਇਕਾਵਾਂ ਦੇ ਕਾਰਨਾਮਿਆਂ ਬਾਰੇ ਲਿਖੇਗਾ ਜੋ ਮੋਰਚੇ ’ਤੇ ਮਾਰੀਆਂ ਗਈਆਂ, ਜਿਨ੍ਹਾਂ ਨੂੰ ਸਫੈਦ ਗਾਰਦਾਂ ਨੇ ਗੋਲ਼ੀ ਨਾਲ਼ ਉਡਾ ਦਿੱਤਾ, ਜਿਨ੍ਹਾਂ ਨੇ ਇਨਕਲਾਬ ਦੇ ਬਾਅਦ ਆਉਣ ਵਾਲ਼ੀਆਂ ਪਹਿਲੇ ਸਾਲਾਂ ਦੀਆਂ ਅਣਗਿਣਤ ਥੁੜ੍ਹਾਂ ਨੂੰ ਝੱਲਿਆ, ਪਰ ਸੋਵੀਅਤ ਸੱਤ੍ਹਾ ਅਤੇ ਕਮਿਊਨਿਜ਼ਮ ਦੇ ਲਾਲ ਨਿਸ਼ਾਨ ਨੂੰ ਉੱਚਾ ਚੁੱਕੀ ਰੱਖਿਆ। ਇਨ੍ਹਾਂ ਅਨਾਮ ਨਾਇਕਾਵਾਂ ਪ੍ਰਤੀ, ਜੋ ਕਿਰਤੀ ਲੋਕਾਂ ਲਈ ਇੱਕ ਨਵਾਂ ਜੀਵਨ ਹਾਸਿਲ ਕਰਨ ਲਈ ਅਕਤੂਬਰ ਇਨਕਲਾਬ ਦੌਰਾਨ ਸ਼ਹੀਦ ਹੋਈਆਂ, ਨੌਜਵਾਨ ਗਣਰਾਜ ਸਨਮਾਨ ਵਿੱਚ ਆਪਣਾ ਸਿਰ ਝੁਕਾਉਂਦਾ ਹੈ, ਜਦੋਂਕਿ ਇਸਦੇ ਜ਼ਿੰਦਾਦਿਲ ਅਤੇ ਉਤਸ਼ਾਹੀ ਨੌਜਵਾਨ ਲੋਕ ਸਮਾਜਵਾਦ ਦੇ ਅਧਾਰਾਂ ਦੀ ਉਸਾਰੀ ਵਿੱਚ ਲੱਗ ਰਹੇ ਹਨ।

ਅੱਜ ਤੋਂ ਕਈ ਸਾਲ ਬਾਅਦ ਜਦੋਂ ਇਤਿਹਾਸਕਾਰ ਇਨਕਲਾਬ ਅਤੇ ਇਸਦੇ ਨੇਤਾ ਲੈਨਿਨ ਬਾਰੇ ਲਿਖਣਗੇ ਤਾਂ ਸਕਾਰਫਾਂ ਅਤੇ ਘਸੀਆਂ ਟੋਪੀਆਂ ਨਾਲ਼ ਢੱਕੇ ਔਰਤਾਂ ਦੇ ਸਿਰਾਂ ਦੇ ਇਸ ਸਮੁੰਦਰ ਵਿੱਚੋਂ ਉਭਰਨ ਵਾਲ਼ੀਆਂ ਦਿਖਾਂ ’ਤੇ ਜ਼ਰੂਰ ਹੀ ਵਿਸ਼ੇਸ਼ ਧਿਆਨ ਜਾਵੇਗਾ।

ਸਭ ਤੋਂ ਪਹਿਲਾਂ ਜੋ ਦਿੱਖ ਉਭਰਦੀ ਹੈ, ਉਹ ਹੈ ਲੈਨਿਨ ਦੀ ਵਫਾਦਾਰ ਜੀਵਨਸਾਥੀ **ਨਾਦੇਜਦਾ ਕੋਸਤਨਤੀਨੋਵਨਾ ਕਰੁਪਸਕਾਯਾ** ਦੀ— ਆਪਣੀ ਸਾਦੀ, ਸਲੇਟੀ ਪੋਸ਼ਾਕ ਪਾਏ ਹੋਏ, ਸਦਾ ਪਿੱਠਭੂਮੀ ਵਿੱਚ ਰਹਿਣ ਦਾ ਯਤਨ ਕਰਦੇ ਹੋਏ। ਉਹ ਬਿਨਾ ਕਿਸੇ ਦਾ ਧਿਆਨ ਖਿੱਚੇ ਹੋਏ, ਚੁੱਪਚਾਪ ਕਿਸੇ ਮੀਟਿੰਗ ਵਿਚ ਪ੍ਰਵੇਸ਼ ਕਰ ਜਾਂਦੀ ਅਤੇ ਕਿਸੇ ਖੰਭੇ ਕੋਲ਼ ਖੜੀ ਹੋ ਜਾਂਦੀ। ਪਰ ਉਹ ਇੱਕ- ਇੱਕ ਚੀਜ਼ ਦੇਖਦੀ ਅਤੇ ਸੁਣਦੀ ਸੀ, ਜੋ ਕੁੱਝ ਵੀ ਹੋ ਰਿਹਾ ਹੁੰਦਾ, ਉਸਦਾ ਅਧਿਐਨ ਕਰਦੇ ਹੋਏ, ਤਾਂਕਿ ਫਿਰ ਉਹ ਵਲਾਦੀਮੀਰ ਇਲੀਚ ਨੂੰ ਪੂਰਾ ਵੇਰਵਾ ਦੇ ਸਕੇ, ਆਪਣੀਆਂ ਸਟੀਕ ਟਿੱਪਣੀਆਂ ਜੋੜ ਸਕੇ ਅਤੇ ਕੋਈ ਤਰਕੀਬ ਭਰਿਆ, ਉੱਚਿਤ ਅਤੇ ਉਪਯੋਗੀ ਵਿਚਾਰ ਸੁਝਾਅ ਸਕੇ। ਉਨ੍ਹੀਂ ਦਿਨੀਂ ਨਾਦੇਜਦਾ ਕੋਸਤਨਤੀਨੋਵਨਾ ਉਨ੍ਹਾਂ

ਢੇਰਾਂ ਤੂਫਾਨੀ ਮੀਟਿੰਗਾਂ ਵਿੱਚ ਨਹੀਂ ਬੋਲਦੀ ਸੀ ਜਿਨ੍ਹਾਂ ਵਿੱਚ ਲੋਕ ਇਸ ਮਹਾਨ ਸਵਾਲ ’ਤੇ ਬਹਿਸ ਕਰਦੇ ਸਨ ਕਿ ਸੋਵੀਅਤ ਸੱਤ੍ਹਾ ਜਿੱਤੇਗੀ ਜਾਂ ਨਹੀਂ ? ਪਰ ਉਹ ਅਣਥੱਕ ਰੂਪ ਨਾਲ਼ ਵਲਾਦੀਮੀਰ ਇਲੀਚ ਦੇ ਸੱਜੇ ਹੱਥ ਵਾਂਗ ਕੰਮ ਕਰਦੀ ਸੀ ਅਤੇ ਕਦੇ-ਕਦੇ ਪਾਰਟੀ ਮੀਟਿੰਗਾਂ ਵਿੱਚ ਕੋਈ ਸੰਖੇਪ ’ਤੇ ਪ੍ਰਭਾਵਸ਼ਾਲੀ ਭਾਸ਼ਣ ਦਿੰਦੀ ਸੀ। ਭਿਆਨਕ ਮੁਸੀਬਤ ਅਤੇ ਖਤਰੇ ਦੇ ਪਲਾਂ ਵਿੱਚ ਵੀ, ਜਦੋਂ ਕਈ ਮਜ਼ਬੂਤ ਕਾਮਰੇਡ ਹਿੰਮਤ ਹਾਰ ਬੈਠੇ ਅਤੇ ਸ਼ੱਕ ਦੇ ਸ਼ਿਕਾਰ ਹੋ ਗਏ, ਨਾਦੇਜਦਾ ਕੋਸਤਨਤੀਨੋਵਨਾ ਸਦਾ ਇੰਝ ਹੀ ਬਣੀ ਰਹੀ— ਉਦੇਸ਼ ਦੇ ਸੱਚ ਅਤੇ ਇਸਦੀ ਨਿਸ਼ਚਿਤ ਜਿੱਤ ਪ੍ਰਤੀ ਪੂਰਨ ਭਰੋਸਾ। ਉਹ ਅਡਿੱਗ ਆਸਥਾ ਦਾ ਸ੍ਰੋਤ ਸੀ ਅਤੇ ਜੋ ਕੋਈ ਵੀ ਅਕਤੂਬਰ ਇਨਕਲਾਬ ਦੇ ਮਹਾਨ ਆਗੂ ਦੀ ਇਸ ਜੀਵਨ ਸਾਥੀ ਦੇ ਸੰਪਰਕ ਵਿੱਚ ਆਉਂਦਾ ਸੀ, ਉਸ ’ਤੇ ਨਿਮਰਤਾ ਦੇ ਪਰਦੇ ਵਿੱਚ ਢੱਕੀ ਵਿਅਕਤੀਤਵ ਦੀ ਇਹ ਦ੍ਰਿੜਤਾ ਸਦਾ ਹੀ ਇੱਕ ਤਾਜ਼ਗੀ ਦੇਣ ਵਾਲ਼ਾ ਪ੍ਰਭਾਵ ਛੱਡਦੀ ਸੀ।

ਇੱਕ ਦੂਸਰੀ ਦਿੱਖ ਉੱਭਰਦੀ ਹੈ— ਅਤੇ ਉਹ ਹੈ ਲੈਨਿਨ ਦੀ ਇੱਕ ਹੋਰ ਵਫਾਦਾਰ ਸਾਥੀ, ਭੂਮੀਗਤ ਕੰਮਾਂ ਵਿੱਚ ਔਖੇ ਸਾਲਾਂ ਦੀ ਵਿਸ਼ਵਾਸਪਾਤਰ ਦੋਸਤ, ਪਾਰਟੀ ਦੀ ਕੇਂਦਰੀ ਕਮੇਟੀ ਦੀ ਸਕੱਤਰ - **ਯੇਲੇਨਾ ਦਮੀਤ੍ਰਿਯੋਵਨਾ ਸਤਾਸੋਵਾ** ਦੀ। ਸਪੱਸ਼ਟ, ਬੁੱਧੀਮਾਨ ਅਤੇ ਅਤਿਅੰਤ ਬਰੀਕੀ ਭਰੇ ਕੰਮ ਕਰਨ ਦੀ ਅਸਧਾਰਨ ਯੋਗਤਾ ਅਤੇ ਕਿਸੇ ਕੰਮ ਲਈ ਸਟੀਕ ਆਦਮੀ ਲੱਭਣ ਦੀ ਵਿਸ਼ੇਸ਼ ਯੋਗਤਾ। ਉਸਦਾ ਲੰਬਾ, ਮੂਰਤੀ ਵਰਗਾ ਅਕਾਰ ਪਹਿਲਾਂ ਤਾਵਿਰਚੇਸਕੀ ਮਹਿਲ (1917 ਵਿੱਚ ਮਜ਼ਦੂਰਾਂ ਅਤੇ ਸਿਪਾਹੀਆਂ ਦੀ ਪੇਤ੍ਰੋਗਰਾਦ ਸੋਵੀਅਤ ਦੀ ਮੀਟਿੰਗ ਇੱਥੇ ਹੋਈ ਸੀ) ਦੀ ਸੋਵੀਅਤ ਵਿੱਚ, ਫਿਰ ਕਸ਼ੇਸਿਨਸਕਾਯਾ (ਫਰਵਰੀ ਇਨਕਲਾਬ ਦੇ ਬਾਅਦ ਬਾਲਸ਼ਵਿਕ ਪਾਰਟੀ ਦੀ ਪੀਟਰਜ਼ਬਰਗ ਕਮੇਟੀ ਦੀ ਮੀਟਿੰਗ ਬੈਲੇ ਡਾਂਸਰ ਕਸ਼ੇਸਿਨਸਕਾਯਾ ਦੇ ਘਰ ’ਤੇ ਹੋਈ ਸੀ) ਦੇ ਘਰ ਵਿੱਚ ਅਤੇ ਅੰਤ ਵਿੱਚ ਸਮੋਲਨੀ ਵਿਚ ਦੇਖੀ ਜਾ ਸਕਦੀ ਸੀ। ਆਪਣੇ ਹੱਥਾਂ ਵਿੱਚ ਉਹ ਇੱਕ ਨੋਟਬੁੱਕ ਲਈ ਹੁੰਦੀ ਸੀ ਅਤੇ ਉਸਦੇ ਚਾਰੇ ਪਾਸੇ ਮੋਰਚੇ ਤੋਂ ਆਏ ਕਾਮਰੇਡਾਂ, ਮਜ਼ਦੂਰਾਂ, ਲਾਲਗਾਰਡਾਂ, ਕਿਰਤੀ ਔਰਤਾਂ, ਪਾਰਟੀ ਅਤੇ ਸੋਵੀਅਤਾਂ ਦਾ ਸਮੂਹ ਕਿਸੇ ਤੇਜ਼, ਸਪੱਸ਼ਟ ਉੱਤਰ ਜਾਂ ਹੁਕਮ ਦੀ ਉਡੀਕ ਵਿੱਚ ਜਮ੍ਹਾਂ ਰਹਿੰਦਾ ਸੀ। ਸਤਾਸੋਵਾ ਕਈ ਅਹਿਮ ਮਾਮਲਿਆਂ ਦੀ ਜਿੰਮੇਵਾਰੀ ਸੰਭਾਲਦੀ ਸੀ, ਪਰ ਜੇ ਉਨ੍ਹਾਂ ਤੂਫਾਨੀ ਦਿਨਾਂ ਵਿੱਚ ਕੋਈ ਸਾਥੀ ਕਿਸੇ ਮੁਸੀਬਤ ਜਾਂ ਪ੍ਰੇਸ਼ਾਨੀ ਵਿੱਚ ਹੁੰਦਾ ਸੀ ਤਾਂ ਉਹ ਫੌਰਨ ਧਿਆਨ ਦਿੰਦੀ ਸੀ। ਉਹ ਫੌਰਨ ਹੀ ਉਸਦਾ ਕੋਈ ਸੰਖੇਪ, ਉੱਪਰੋਂ ਰੁੱਖਾ ਜਿਹਾ ਲੱਗਣ ਵਾਲ਼ਾ ਜਵਾਬ ਦਿੰਦੀ ਸੀ ਅਤੇ ਖੁਦ ਵੀ ਜਿੰਨਾ ਬਣ ਸਕਦਾ ਕਰਦੀ ਸੀ। ਉਹ ਕੰਮਾਂ ਦੇ ਬੋਝ ਨਾਲ਼ ਦੱਬੀ ਰਹਿੰਦੀ ਸੀ ਅਤੇ ਸਦਾ ਆਪਣੀ ਜਗ੍ਹਾ ’ਤੇ ਚੁਸਤ ਰਹਿੰਦੀ। ਸਦਾ ਆਪਣੀ ਜਗ੍ਹਾ ’ਤੇ.... ਕਦੇ ਵੀ ਅਗਲੀਆਂ ਸਫਾਂ ਵਿੱਚ ਅਤੇ ਪ੍ਰਸਿੱਧੀ ਦੇ ਘੇਰੇ ਵਿੱਚ ਆਉਣ ਦਾ ਯਤਨ ਨਾ ਕਰਦੇ ਹੋਏ। ਉਹ ਕਦੇ ਵੀ ਲੋਕਾਂ ਦੇ ਧਿਆਨ ਦਾ ਕੇਂਦਰ ਹੋਣਾ ਪਸੰਦ ਨਹੀਂ ਕਰਦੀ ਸੀ। ਉਸਦੀ ਸਾਰੀ ਚਿੰਤਾ ਖੁਦ ਲਈ ਨਹੀਂ, ਸਗੋਂ ਉਦੇਸ਼ ਲਈ ਸੀ। ਕਮਿਊਨਿਜ਼ਮ ਦੇ ਮਹਾਨ ਅਤੇ ਲੰਬੇ ਸਮੇਂ ਨਾਲ਼ ਜੁੜੇ ਉਦੇਸ਼ ਲਈ, ਜਿਸ ਲਈ ਯੇਲੇਨਾ ਸਤਾਸੋਵਾ ਨੇ ਜਲਾਵਤਨੀ ਅਤੇ ਜ਼ਾਰਸ਼ਾਹੀ ਜੇਲ੍ਹਾਂ ਦੀ ਕੈਦ ਭੋਗੀ ਜਿਸ ਨੇ ਉਸਦੀ ਸਿਹਤ ਨੂੰ ਬੁਰੀ ਤਰ੍ਹਾਂ

ਤੋੜ ਸੁੱਟਿਆ.... ਉਦੇਸ਼ ਦੇ ਨਾਮ ’ਤੇ ਉਹ ਹੀਰੇ ਵਾਂਗ ਕਠੋਰ ਸੀ, ਪਰ ਆਪਣੇ ਸਾਥੀਆਂ ਪ੍ਰਤੀ ਉਹ ਅਜਿਹੀ ਸੰਵੇਦਨਸ਼ੀਲਤਾ ਅਤੇ ਹਮਦਰਦੀ ਪ੍ਰਦਰਸ਼ਿਤ ਕਰਦੀ ਸੀ, ਜੋ ਕੇਵਲ ਇੱਕ ਸਨੇਹੀ ਅਤੇ ਉਦਾਰ ਦਿਲ ਨਾਰੀ ਵਿੱਚ ਹੀ ਹੋ ਸਕਦੀ ਹੈ।

**ਕਲਾਂਦਿਆ ਨਿਕੋਲਾਯੇਵਾ** ਬਹੁਤ ਸਾਧਾਰਨ ਘਰ ਤੋਂ ਆਈ ਇੱਕ ਮਜ਼ਦੂਰ ਸੀ। ਉਹ 1908 ਵਿੱਚ ਹੀ, ਉਲਟ-ਇਨਕਲਾਬ ਦੇ ਦਿਨੀਂ ਬਾਲਸ਼ਵਿਕਾਂ ਨਾਲ਼ ਹੋ ਗਈ ਸੀ ਅਤੇ ਜਲਾਵਤਨ ਅਤੇ ਕੈਦ ਝੱਲ ਚੁੱਕੀ ਸੀ। 1917 ਵਿੱਚ ਉਹ ਲੈਨਿਨਗਰਾਦ ਪਰਤ ਆਈ ਅਤੇ ਕਿਰਤੀ ਔਰਤਾਂ ਦੀ ਪਹਿਲੀ ਮੈਗਜ਼ੀਨ ‘ਕਮਿਊਨਿਸਤਕਾ’ ਦਾ ਦਿਲ ਬਣ ਗਈ। ਉਹ ਅਜੇ ਵੀ ਨੌਜਵਾਨ ਸੀ ਅਤੇ ਆਵੇਗ ਤੇ ਬੇਚੈਨੀ ਨਾਲ਼ ਭਰੀ ਹੋਈ ਸੀ। ਪਰ ਉਸ ਨੇ ਲਾਲ ਝੰਡੇ ਨੂੰ ਮਜ਼ਬੂਤੀ ਨਾਲ਼ ਫੜਿਆ ਅਤੇ ਨਿਡਰਤਾਪੂਰਨ ਐਲਾਨ ਕੀਤਾ ਕਿ ਮਜ਼ਦੂਰ ਔਰਤਾਂ, ਸਿਪਾਹੀਆਂ ਦੀਆਂ ਪਤਨੀਆਂ ਅਤੇ ਕਿਸਾਨ ਔਰਤਾਂ ਨੂੰ ਪਾਰਟੀ ਵਿੱਚ ਲਿਆਉਣਾ ਚਾਹੀਦਾ। ਔਰਤੋ ! ਕੰਮ ’ਤੇ ਚਲੋ ! ਸੋਵੀਅਤਾਂ ਅਤੇ ਕਮਿਊਨਿਜ਼ਮ ਦੀ ਰੱਖਿਆ ਲਈ ਚੱਲੋ !

ਜਦੋਂ ਉਹ ਮੀਟਿੰਗਾਂ ਵਿੱਚ ਭਾਸ਼ਣ ਦਿੰਦੀ ਸੀ ਤਾਂ ਕੁੱਝ ਧੀਰਜ ਰਹਿਤ ਅਤੇ ਖੁਦ ਲਈ ਪੂਰਨ ਸੰਤੁਸ਼ਟ ਨਹੀਂ ਹੁੰਦੀ ਸੀ, ਪਰ ਫਿਰ ਵੀ ਦੂਸਰਿਆਂ ਨੂੰ ਆਪਣਾ ਮਗਰ ਚੱਲਣ ਲਈ ਖਿੱਚਦੀ ਸੀ। ਉਹ ਉਨ੍ਹਾਂ ਲੋਕਾਂ ਵਿੱਚੋਂ ਇੱਕ ਸੀ, ਜਿਨ੍ਹਾਂ ਨੇ ਇਨਕਲਾਬ ਵਿੱਚ ਔਰਤਾਂ ਦੀ ਵਿਆਪਕ ਸਮੂਹਿਕ ਸ਼ਮੂਲੀਅਤ ਦਾ ਰਸਤਾ ਤਿਆਰ ਕਰਨ ਵਿੱਚ ਆਉਣ ਵਾਲ਼ੀਆਂ ਸਾਰੀਆਂ ਔਖਿਆਈਆਂ ਆਪਣੇ ਮੋਢਿਆਂ ’ਤੇ ਝੱਲੀਆਂ ਸਨ। ਉਹ ਉਨ੍ਹਾਂ ਵਿੱਚੋਂ ਇੱਕ ਸੀ ਜੋ ਇੱਕੋ ਵਾਰ ਦੋ ਮੋਰਚਿਆਂ ’ਤੇ ਲੜੇ – ਸੋਵੀਅਤਾਂ ਅਤੇ ਕਮਿਊਨਿਜ਼ਮ ਲਈ ਅਤੇ ਉਸੇ ਵੇਲ਼ੇ ਔਰਤਾਂ ਦੀ ਮੁਕਤੀ ਲਈ ਵੀ। ਕਲਾਦਿਆ ਨਿਕੋਲਾਯੇਵਾ ਅਤੇ **ਕਾਂਕੋਰਦਿਆ ਸਮੋਈਲੋਵਾ**, ਜੋ ਇਨਕਲਾਬ ਦੇ ਕੰਮਾਂ ਦੇ ਦੌਰਾਨ ਹੈਜੇ ਨਾਲ਼ ਮਰ ਗਈ, ਦੇ ਨਾਮ ਕਿਰਤੀ ਔਰਤਾਂ ਦੇ ਅੰਦੋਲਨ ਦੇ ਪਹਿਲੇ ਅਤੇ ਸਭ ਤੋਂ ਵੱਧ ਔਖੇ ਕਦਮਾਂ ਨਾਲ਼ ਅਟੁੱਟ ਰੂਪ ਨਾਲ਼ ਜੁੜੇ ਹੋਏ ਹਨ। ਕਾਂਕੋਰਦਿਆ ਸਮੋਈਲੋਵਾ ਬੇਜੋੜ ਨਿਰਸਵਾਰਥਤਾ ਵਾਲ਼ੀ ਪਾਰਟੀ ਜੱਥੇਬੰਦਕ ਸੀ। ਉਹ ਇੱਕ ਵਧੀਆ, ਵਿਵਹਾਰਿਕ ਬੁਲਾਰਾ ਸੀ ਅਤੇ ਮਜ਼ਦੂਰ ਔਰਤਾਂ ਦੇ ਦਿਲ ਜਿੱਤਣਾ ਚਾਹੁੰਦੀ ਸੀ। ਜਿਨ੍ਹਾਂ ਨੇ ਉਸਦੇ ਨਾਲ਼ ਕੰਮ ਕੀਤਾ ਹੈ, ਉਹ ਲੰਬੇ ਸਮੇਂ ਤੱਕ ਕਾਂਕੋਰਦਿਆ ਸਮੋਈਲੋਵਾ ਨੂੰ ਯਾਦ ਰੱਖਣਗੇ ਉਹ ਬਿਲਕੁੱਲ ਸਾਦੀ ਪੋਸ਼ਾਕ ਪਾਉਂਦੀ ਸੀ ਅਤੇ ਸਰਲ ਵਰਤਾਓ ਕਰਦੀ ਸੀ, ਪਰ ਫੈਸਲਿਆਂ ਨੂੰ ਪੂਰੀ ਨਿਸ਼ਠਾ ਨਾਲ਼ ਲਾਗੂ ਕਰਦੀ ਸੀ – ਖੁਦ ਨਾਲ਼ ਅਤੇ ਦੂਸਰਿਆਂ ਨਾਲ਼ ਵੀ ਪੂਰੀ ਸਖ਼ਤੀ ਵਰਤਦੇ ਹੋਏ।

**ਇਨੇਸਾ ਆਰਮਾਂ** ਦੀ ਸੁੰਦਰ ਅਤੇ ਮੋਹਕ ਦਿੱਖ ਵਿਸ਼ੇਸ਼ ਰੂਪ ਨਾਲ਼ ਧਿਆਨ ਖਿੱਚਦੀ ਹੈ, ਜਿਸ ਨੂੰ ਅਕਤੂਬਰ ਇਨਕਲਾਬ ਦੀ ਤਿਆਰੀ ਵਿੱਚ ਅਤਿਅੰਤ ਅਹਿਮ ਪਾਰਟੀ ਕੰਮ ਸੌਂਪਿਆ ਗਿਆ ਸੀ ਅਤੇ ਜਿਨ੍ਹਾਂ ਨੇ ਉਸਦੇ ਬਾਅਦ ਔਰਤਾਂ ਦਰਮਿਆਨ ਚਲਾਏ ਗਏ ਕੰਮ ਵਿੱਚ ਅਨੇਕ ਰਚਨਾਤਮਕ ਵਿਚਾਰਾਂ ਦਾ ਯੋਗਦਾਨ ਦਿੱਤਾ। ਆਪਣੇ ਵਿਹਾਰ ਦੀ ਸੰਪੂਰਨ ਨਾਰੀ ਵਰਗੀ ਸਭ ਕੋਮਲਤਾ ਦੇ ਬਾਵਜੂਦ ਇਨੇਸਾ ਆਰਮਾਂ ਆਪਣੇ ਵਿਸ਼ਵਾਸਾਂ ’ਤੇ ਅਟਲ ਸੀ ਅਤੇ ਜਿਸ ਨੂੰ ਸਹੀ ਸਮਝਦੀ ਸੀ ਉਸਦੀ ਰੱਖਿਆ ਕੱਟੜ ਵਿਰੋਧੀਆਂ ਸਾਹਮਣੇ ਵੀ ਕਰ

ਸਕਣ ਵਿੱਚ ਸਮਰਥ ਸੀ। ਇਨਕਲਾਬ ਦੇ ਬਾਅਦ ਇਨੇਸਾ ਆਰਮਾਂ ਨੇ ਖੁਦ ਨੂੰ ਔਰਤਾਂ ਦਾ ਵਿਆਪਕ ਅੰਦੋਲਨ ਜੱਥੇਬੰਦ ਕਰਨ ਵਿੱਚ ਸਮਰਪਿਤ ਕਰ ਦਿੱਤਾ ਅਤੇ ਔਰਤਾਂ ਦੀ ਪ੍ਰਤੀਨਿਧੀ ਸਭਾ ਉਸੇ ਦੀ ਰਚਨਾ ਹੈ।

ਮਾਸਕੋ ਵਿੱਚ ਅਕਤੂਬਰ ਇਨਕਲਾਬ ਦੇ ਔਖੇ ਅਤੇ ਫੈਸਲਾਕੁੰਨ ਦਿਨਾਂ ਵਿੱਚ **ਵਾਰਵਾਰਾ ਨਿਕੋਲਾਯੇਵਾ** ਨੇ ਕਾਫ਼ੀ ਕੰਮ ਕੀਤਾ ਸੀ। ਬੈਰੀਕੇਡਾਂ ਦੀ ਲੜਾਈ ਵਿੱਚ ਉਸਨੇ ਪਾਰਟੀ ਹੈੱਡਕਵਾਰਟਰ ਦੇ ਆਗੂ ਦਾ ਯੋਗ ਦ੍ਰਿੜਸੰਕਲਪ ਦਿਖਾਇਆ। ਬਹੁਤ ਸਾਰੇ ਸਾਥੀਆਂ ਨੇ ਦੱਸਿਆ ਕਿ ਉਸ ਵੇਲ਼ੇ ਉਸ ਦੇ ਦ੍ਰਿੜ ਸੰਕਲਪ ਅਤੇ ਅਡਿੱਗ ਹਿੰਮਤ ਨੇ ਉਸ ਨੂੰ ਹਿੰਮਤ ਬੰਨ੍ਹਾਈ ਜੋ ਥਿੜ੍ਹਕ ਹੋ ਰਹੇ ਸਨ ਅਤੇ ਹਿੰਮਤ ਹਾਰ ਬੈਠੇ ਲੋਕਾਂ ਨੂੰ ਪ੍ਰੇਰਿਤ ਕੀਤਾ— 'ਅੱਗੇ ਵਧੋ!' ਜਿੱਤ ਤੱਕ।

ਮਹਾਨ ਅਕਤੂਬਰ ਇਨਕਲਾਬ ਵਿੱਚ ਹਿੱਸਾ ਲੈਣ ਵਾਲ਼ੀਆਂ ਔਰਤਾਂ ਨੂੰ ਯਾਦ ਕਰਦੇ ਹੋਏ ਮੰਨੋ ਜਾਦੂ ਨਾਲ਼ ਯਾਦ ਵਿੱਚੋਂ ਇੱਕ ਤੋਂ ਬਾਅਦ ਇੱਕ ਨਾਮ ਅਤੇ ਚਿਹਰੇ ਉਭਰਦੇ ਆਉਂਦੇ ਹਨ। ਕੀ ਅੱਜ ਅਸੀਂ **ਵੇਰਾ ਸਲੁਤਸਕਾਯਾ** ਦੀ ਯਾਦ ਪ੍ਰਤੀ ਸਨਮਾਨ ਪ੍ਰਦਰਸ਼ਿਤ ਕਰਨਾ ਭੁੱਲ ਸਕਦੇ ਹਾਂ ਜੋ ਕਿ ਨਿਰਸਵਾਰਥ ਭਾਵ ਨਾਲ਼ ਇਨਕਲਾਬ ਦੀ ਤਿਆਰੀ ਵਿੱਚ ਕੰਮ ਕਰਦੀ ਰਹੀ ਅਤੇ ਪੇਤ੍ਰੋਗਰਾਦ ਦੇ ਨੇੜੇ ਲਾਲ ਮੋਰਚੇ 'ਤੇ ਕੱਜਾਕਾਂ ਦੀ ਗੋਲ਼ੀ ਨਾਲ਼ ਮਾਰੀ ਗਈ।

ਕੀ ਅਸੀਂ **ਯੇਵਗੇਨਿਆ ਬਾਸ਼** ਨੂੰ, ਉਸਦੇ ਅੱਗ ਬਬੂਲੇ ਮਿਜਾਜ਼ ਨੂੰ ਭੁੱਲ ਸਕਦੇ ਹਾਂ, ਜੋ ਹਰ ਵੇਲ਼ੇ ਲੜਾਈ ਲਈ ਉਤਸੁਕ ਰਹਿੰਦੀ ਸੀ। ਉਹ ਵੀ ਇਨਕਲਾਬ ਵਿੱਚ ਆਪਣੀ ਨਿਯਤ ਜਗ੍ਹਾ 'ਤੇ ਲੜਦੇ ਹੋਏ ਮਰੀ।

ਕੀ ਅਸੀਂ ਲੈਨਿਨ ਦੇ ਜੀਵਨ ਅਤੇ ਕੰਮਾਂ ਨਾਲ਼ ਨਜ਼ਦੀਕੀ ਨਾਲ਼ ਜੁੜੇ ਦੋ ਨਾਵਾਂ— ਉਨ੍ਹਾਂ ਦੀਆਂ ਦੋ ਭੈਣਾਂ ਅਤੇ ਵਿਸ਼ਵਾਸਪਾਤਰ ਸਾਥੀਆਂ— **ਅੰਨਾ ਇਲੀਨਿਚਨਾ ਯੇਲਿਜ਼ਾਰੋਵਾ** ਅਤੇ **ਮਾਰਿਆ ਇਲੀਨਿਚਨਾ ਉਲਿਆਨੋਵਾ** ਦਾ ਜ਼ਿਕਰ ਇੱਥੇ ਛੱਡ ਸਕਦੇ ਹਾਂ?

ਅਤੇ ਮਾਸਕੋ ਦੀ ਰੇਲਵੇ ਵਰਕਸ਼ਾਪਾਂ ਦੀ **ਕਾਮਰੇਡ ਵਾਰਿਆ?** ਸਦਾ ਜੀਵੰਤ, ਸਦਾ ਜਲਦੀ ਵਿੱਚ ਅਤੇ ਲੈਨਿਨਗ੍ਰਾਦ ਦੀ ਕੱਪੜਾ ਮਜ਼ਦੂਰ **ਫਓਦੋਰੋਵਾ**, ਉਸਦੇ ਖੁਸ਼ਨੁਮਾ ਚਿਹਰੇ ਅਤੇ ਬੈਰੀਕੇਡਾਂ 'ਤੇ ਲੜਨ ਵੇਲ਼ੇ ਉਸਦੀ ਨਿਡਰਤਾ ਨੂੰ ਕੀ ਅਸੀਂ ਭੁੱਲ ਸਕਦੇ ਹਾਂ?

ਉਨ੍ਹਾਂ ਸਭ ਦੇ ਨਾਮ ਗਿਣਾਉਣਾ ਅਸੰਭਵ ਹੈ ਅਤੇ ਨਾ ਜਾਣੇ ਕਿੰਨੀਆਂ ਹੀ ਅਨਾਮ ਹਨ। ਅਕਤੂਬਰ ਇਨਕਲਾਬ ਦੀਆਂ ਨਾਇਕਾਵਾਂ ਇੱਕ ਪੂਰੀ ਫ਼ੌਜ ਦੇ ਬਰਾਬਰ ਸਨ ਅਤੇ ਨਾਮ ਭਾਵੇਂ ਹੀ ਭੁੱਲ ਜਾਓ ਪਰ ਉਸ ਇਨਕਲਾਬ ਦੀ ਜਿੱਤ ਵਿੱਚ ਅਤੇ ਅੱਜ ਸੋਵੀਅਤ ਸੰਘ ਵਿੱਚ ਅਤੇ ਔਰਤਾਂ ਨੂੰ ਮਿਲੀਆਂ ਉਪਲੱਬਧੀਆਂ ਅਤੇ ਅਧਿਕਾਰਾਂ ਦੇ ਰੂਪ ਵਿੱਚ ਉਨ੍ਹਾਂ ਦੀ ਨਿਰਸਵਾਰਥਤਾ ਜ਼ਿੰਦਾ ਰਹੇਗੀ।

ਇਹ ਇੱਕ ਸਪੱਸ਼ਟ ਅਤੇ ਨਿਰਵਿਵਾਦ ਤੱਥ ਹੈ ਕਿ ਔਰਤਾਂ ਦੀ ਸ਼ਮੂਲੀਅਤ ਬਿਨਾਂ ਅਕਤੂਬਰ ਇਨਕਲਾਬ ਵਿੱਚ ਲਾਲ ਝੰਡੇ ਦੀ ਜਿੱਤ ਨਹੀਂ ਹੋ ਸਕਦੀ ਸੀ। ਅਕਤੂਬਰ ਇਨਕਲਾਬ ਵਿੱਚ ਲਾਲ ਝੰਡੇ ਹੇਠਾਂ ਮਾਰਚ ਕਰਨ ਵਾਲ਼ੀਆਂ ਔਰਤਾਂ ਜ਼ਿੰਦਾਬਾਦ! ਔਰਤਾਂ ਨੂੰ ਮੁਕਤੀ ਦਿਵਾਉਣ ਵਾਲ਼ਾ ਅਕਤੂਬਰ ਇਨਕਲਾਬ ਜ਼ਿੰਦਾਬਾਦ!

• • •

